# ਦੁਖੀ ਜਵਾਨੀਆਂ

# THE MISERABLE YOUTHS

ਦੁਖਾਂਤ ਕਹਾਣੀਆਂ





ਡਾਕਟ੍ਰ "ਪ੍ਰੇਮ" ਬੀ. ਏ.

## ਏਸੇ ਲੇਖਣੀ ਦੀਆਂ ਹੋਰ ਪੁਸਤਕਾਂ

ਅੱਜ ਦਾ ਪਿਆਰ (ਤੀਜੀ ਐਡੀਸ਼ਨ ੨।)

ਸਾਂਝਾ ਲਹੂ ੧॥)

ਪ੍ਰੇਮ ਕਲੀਆਂ (ਨਵੀਂ ਐਡੀਸ਼ਨ) ੧॥)

ਰੱਬੀ ਨੂਰ (ਦੂਜੀ ਐਡੀਸ਼ਨ) ੧॥)

ਪਿਆਰ ਦੀ ਜਿੱਤ (ਨਵੀਂ ਐਡੀਸ਼ਨ ਛਪ ਰਹੀ ਹੈ) ੧॥)

ਸ਼ੁਕੀਨ ਕੁੜੀ ।=)

ਅੱਜ ਦੀ ਦੁਨੀਆਂ (ਛਪ ਰਹੀ ਹੈ)

ਕਾਲੇ ਕਾਲੇ ਨੈਣ (ਛਪ ਰਹੀ ਹੈ)

ਲੂਣ ਦੇ ਗੁਣ ।)

ਨਿੰਮ ਦੇ ਗੁਣ ॥)

ਅਤੇ

## ਦੂਖੀ ਜਵਾਨੀਆਂ



ਦੂਜੀ ਐਡੀਸ਼ਨ (ਜਨਵਰੀ ੧੯੫੨)

੧॥)

7781

ਪ੍ਰਕਾਸ਼ਕ—
ਭਾਈ ਬੂਟਾ ਸਿੰਘ ਪ੍ਰਤਾਪ ਸਿੰਘ
ਪੁਸਤਕਾਂ ਵਾਲੇ, ਬਜ਼ਾਰ ਮਾਈ ਸੇਵਾਂ
ਅੰਮ੍ਰਿਤਸਰ

ਪ੍ਰਿੰਟਰ—
ਗਿ: ਮੋਹਨ ਲਾਲ "ਕੰਵਲ"
ਮਾਲਕ "ਕੰਵਲ-ਪ੍ਰੈੱਸ"
ਕਟਰਾ ਸ਼ੇਰ ਸਿੰਘ, ਅੰਮ੍ਰਿਤ

# ਦੁਖੀ ਜਵਾਨੀਆਂ ਵਿਚ

| ਮੈਂ | ਇਥੇ ਹਾਂ |
| --- | --- |
| ਜਵਾਨੀ | ੫ |
| ਪ੍ਰੇਮ-ਰੋਗ | ੧੧ |
| ਪਗਲਾ | ੨੪ |
| ਵਿਛੋੜਾ | ੪੧ |
| ਸੁੰਦਰੀ | ੪੫ |
| ਆਸ਼ਾ | ੫੮ |
| ਬਲੀ ਦਾਨ | ੬੮ |
| ਆਤਮ ਘਾਤ | ੮੫ |
| ਗੰਗਾ | ੯੧ |
| ਸੁੰਦ੍ਰਤਾ | ੧੦੮ |
| ਪਤੀ | ੧੨੦ |
| ਨਵੀਂ ਖੇਡ | ੧੨੭ |



ਇਹ ਸਾਰੀਆਂ ਕਹਾਣੀਆਂ
ਤੁਹਾਡਾ ਜੀਵਨ ਸੁਧਾਰ ਦੇਣਗੀਆਂ !




ਜੋ ਦੁਖੀਆਂ ਦੇ ਦੁਖ ਨੂੰ ਅਨੁਭਵ ਕਰਕੇ ਆਪ ਵੀ ਉਸ
ਦੁਖ ਦੇ ਪਾਲੇ ਵਿਚ ਠਰੂ ਠਰੂ ਕਰਨ ਲਗ ਪੈਂਦੇ ਹਨ
ਅਤੇ ਆਪਣਾ ਸੁਖਾਂ ਮਈ ਨਿੱਘਾ ਕੰਬਲ, ਆਪਣੇ
ਉਪਰੋਂ ਲਾਹ ਕੇ, ਦੁਖੀਆਂ ਉਤੇ ਦੇਂਦੇ ਸੰਕੋਚ
ਨਹੀਂ ਕਰਦੇ, ਉਨ੍ਹਾਂ ਦੀਆਂ ਸੁੰਦਰ
ਆਤਮਾਵਾਂ ਦੀ ਭੇਟ ਕਰਦਾ ਹਾਂ;

ਮੈਂ

ਇਹ ਪੁਸਤਕ

"ਦੁਖੀ ਜਵਾਨੀਆਂ"

"ਪ੍ਰੇਮ"

# ਜਵਾਨੀ

ਹਥ ਵਿਚ ਮਾਲਾ ਸੀ ਓਸ ਦੇ। ਇਕ ਠੰਡਾ ਸਾਹ ਖਿਚਕੇ ਓਸ ਨੇ ਕਿਹਾ—'ਨਾ ਅਗਲੀ ਦੇ ਨਾ ਪਿਛਲੀ ਦੇ, ਮੈਂ ਸਦਕੇ ਜਾਵਾਂ ਵਿਚਲੀ ਦੇ!' ਉਸੇ ਵੇਲੇ ਫਕੀਰ ਦੇ ਕੋਲੋਂ ਦੀ ਤਿੰਨ ਇਸਤ੍ਰੀਆਂ ਲੰਘ ਰਹੀਆਂ ਸਨ। ਸਚ ਮੁਚ ਹੀ ਉਨ੍ਹਾਂ ਵਿਚੋਂ ਵਿਚਲੀ ਸੁੰਦਰੀ ਸੁੰਦਰਤਾ ਦੀ ਪੁਤਲੀ ਸੀ। ਸ਼ਰਧਾ ਨਾਲ ਫਕੀਰ ਦੇ ਕੋਲ ਬੈਠੇ ਹੋਏ ਜੀਵ, ਫਕੀਰ ਦੀ ਗਲ ਸੁਣਕੇ ਹੱਸ ਪਏ। ਇਕ ਨੇ ਕਿਹਾ—'ਬਗਲ ਵਿਚ ਛੁਰੀ ਅਤੇ ਮੂੰਹ ਤੇ ਰਾਮ ਰਾਮ!' ਦੂਜੇ ਨੇ ਉਠ ਕੇ ਸੰਤ ਦੇ ਮੂੰਹ ਤੇ ਕਹਿ ਹੀ ਦਿਤਾ—'ਕਿਉਂ ਜੀ! ਵਿਚਲੀ ਸਚਮੁਚ ਹੀ ਸਦਕੜੇ ਹੋ ਜਾਣ ਵਾਲੀ ਏ? ਪਛਾਣ ਤਾਂ ਤੁਹਾਨੂੰ ਬੜੀ ਏ ਪਰ ਇਹ ਸੋਚਦਿਆਂ ਮਾਲਾ ਦੇ ਮਨਕੇ.....?' ਹਾਂ ਪੁਤਰ! ਵਿਚਲੀ ਚੰਗੀ ਹੀ ਏ......ਮੈਂ ਵੇਖੀਆਂ ਨੇ ਨਾ ਤਿੰਨੇ ਹੀ, ਪਿਛਲੀ ਨਾਲ ਤੇ ਹੁਣ ਭੀ ਮੇਰਾ ਵਾਸਤਾ ਹੈ ਪਰ ਕਾਕਾ ਤੂੰ ਵਿਚਲੀ ਨਾਲ ਰੁਝਾ ਹੈਂ, ਤੈਨੂੰ ਅਗਲੀ ਪਿਛਲੀ ਦੀ ਕੀ ਸਾਰ। ਅਗਲੀ ਤਾਂ ਲੰਘ ਹੀ ਗਈ ਏ ਤੇ ਪਿਛਲੀ ਨਾਲ ਜਦੋਂ ਪਊ ਵਾਸਤਾ ਫੇਰ ਯਾਦ ਆਊ ਤੈਨੂੰ ਵਿਚਲੀ।' ਸੰਤ ਦੀ ਇਹ ਗਲ ਸੁਣ ਕੇ ਜਵਾਨ ਨੂੰ ਰੋਹ ਆ ਗਿਆ, 'ਕੜਕ ਕੇ ਬੋਲਿਆ, ਸੰਤ ਜੀ, ਮੈਨੂੰ ਤੁਹਾਡੇ ਨਾਲ ਕੀ ਪਰ ਮੇਰੇ ਤੇ ਵਿਚਲੀ ਵਾਲਾ ਦੋਸ਼ ਜੇਹੜਾ ਤੁਸਾਂ ਲਾਇਆ, ਏਸ ਦਾ ਤੁਹਾਡੇ ਕੋਲ ਕੀ ਸਬੂਤ

ਏ, ਸਾਰੇ ਲਾਗੇ ਚਾਗੇ ਦੇ ਵਾਸੀਆਂ ਨੂੰ ਪੁਛ ਲਵੋ ਜੇ ਮੈਂ ਕਦੇ ਕਿਸੇ ਇਸਤ੍ਰੀ ਵਲ ਅੱਖ ਵੀ ਪੱਟ ਕੇ ਵੇਖੀ ਹੋਵੇ...' ਸੰਤ ਜੀ ਹੱਸ ਪਏ। ਬੋਲੇ-'ਇਹ ਵਿਚਲੀ ਦੀਆਂ ਹੀ ਬਰਕਤਾਂ ਨੇਂ ਕਿ ਤੈਨੂੰ ਇਸਤ੍ਰੀ ਵੱਨੇ ਖਿਆਲ ਚਲਿਆ ਗਿਆ ਹੈ। ਕਾਕਾ! ਮੈਂ ਤਾਂ ਉਮਰ (ਅਵਸਥਾ) ਦੀ ਗੱਲ ਕਰ ਰਿਹਾ ਹਾਂ। ਅਗਲੀ (ਬਚਪਣ ਦੀ ਉਮਰ) ਪਿਛਲੀ (ਬੁੱਢੀ ਉਮਰ) ਅਤੇ ਵਿਚਲੀ 'ਜਵਾਨੀ'। ਮੈਂ ਹੁਣ ਪਿਛਲੀ ਨਾਲ ਲਗਾ ਹੋਇਆ ਹਾਂ ਪਰ ਤੂੰ ਵਿਚਲੀ ਵਾਲਾ ਇਸਤ੍ਰੀ ਦੇ ਸੁਫਨੇ ...'

ਮੇਰੇ ਪਿਤਾ ਜੀ ਉਪਰ ਵਰਗੀਆਂ ਕਈ ਸਾਖੀਆਂ, ਕਹਾਣੀਆਂ, ਵਾਰਤਾਵਾਂ ਕਦੀ ਕਦੀ ਰਾਤ ਨੂੰ ਸੌਣ ਲਗਿਆਂ ਸੁਣਾਇਆ ਕਰਦੇ ਸਨ। ਬੁਢੇਪੇ ਵੇਲੇ ਸਾਰ ਹੀ ਜਵਾਨੀ ਨੂੰ ਯਾਦ ਕਰਦੇ ਹਨ, ਪਰ ਤੁਸੀਂ ਇਹ ਦਸੋ ਜਵਾਨੀ ਕੋਈ ਸਹੰਸਰ-ਬਾਹੂ ਤਾਂ ਹੈ ਨਹੀਂ, ਜੋ ਸਾਰੇ ਕੰਮ ਕਰ ਲਵੇ। ਇਕ ਜਵਾਨੀ ਹੈ ਤੇ ਕੰਮ ਨੇ.... ਕਈ!

ਸੁਰਾਹੀ ਫੜੀ ਹੋਈ, ਸੁਰਾਹੀ ਵਰਗੀ ਗਿਚੀ ਵਾਲੀ ਸੁੰਦਰੀ ਇਕ ਰੰਗੀਲਾ ਜਾਮ ਭਰ ਕੇ ਜਵਾਨੀ ਨੂੰ ਖਿਚਦੀ ਹੈ। ਕਹਿੰਦੀ ਹੈ—

'ਸ਼ਾਲਾ! ਜਵਾਨੀਆਂ ਮਾਣੇਂ,
ਆਖਾ ਨਾ ਮੋੜੀਂ ਪੀ ਲੈ-ਪੀ ਲੈ!
ਪਗਲੇ! 'ਮੂੰਹ-ਜ਼ੋਰ ਜਵਾਨੀ'
ਮੁੜ ਮੁੜ ਕੇ ਹਥ ਨਹੀਂ ਆਉਣੀ।
ਜੀ ਲੈ ਦੋ ਚਾਰ ਦਿਹਾੜੇ ਜੀ ਲੈ!.........

ਠੀਕ ਵੀ ਤਾਂ ਹੈ। ਜਵਾਨੀ ਲਈ ਹੀ ਤਾਂ ਸਾਰੇ ਐਸ਼ ਨੇ। ਫੇਰ ਜਿਸ ਵੇਲੇ ਸਿਰ ਝੂੰਲਣਾ ਬਣਿਆ ਹੋਵੇਗਾ; ਜਿਸ ਵੇਲੇ ਖਹੂੰ ਖਹੂੰ ਦਾ ਸਾਜ਼ ਦਿਨੇ ਰਾਤ ਬੁਢਾ ਤਾਲ ਵਜਾ ਰਿਹਾ ਹੋਵੇਗਾ, ਕਮਾਨ ਵਾਂਗ ਲੱਕ ਝੁਕ ਗਿਆ ਹੋਵੇਗਾ, ਕਾਲਿਆਂ ਦੀ ਥਾਂ ਚਿਟੇ ਆ ਗਏ ਹੋਣਗੇ, ਉਸ ਵੇਲੇ, ਹਾਂ ਓਸ ਪਿਛਲੀ ਵੇਲੇ ਤਾਂ ਕਿਸੇ ਨੇ ਤੁਹਾਨੂੰ ਇਹ ਰਾਗ ਨਹੀਂ ਸੁਨਾਣੇ—

ਉਠ ਜਾਗ ਜਵਾਨੀ ਆਤੀ ਹੈ, ਉਠ ਜਾਗ...
ਕੁਛ ਖਾ ਲੈ.. ਕੁਛ ਪੀ ਲੈ...ਕੁਛ ਆਪਣਾ ਰੰਗ...

ਜਾਂ

ਪੀਣੇ ਕੇ ਦਿਨ ਆਏ ਪੀਏ ਜਾ।
ਜੀਣੇ ਕੇ ਦਿਨ ਆਏ ਜੀਏ ਜਾ...।

ਉਸ ਵੇਲੇ ਤਾਂ ਕਿਸੇ ਨੇ ਪਿਆਰ ਭਰੀ ਅੱਖ ਨਾਲ ਬੁਢੇਪੇ ਨੂੰ ਤਕਣਾ ਵੀ ਨਹੀਂ ! ਨੇੜੇ ਦਾ ਸੁਹੱਪਣ ਲੰਮੇ ਲੰਮੇ ਘੁੰਡ ਕਢ ਕੇ ਤੁਹਾਥੋਂ ਲੁਕਦਾ ਫਿਰੇਗਾ ! ਦੁਰੇਡੇ ਦੀ ਸੁੰਦਰਤਾ ਦਾ ਨੱਕ ਤੁਹਾਡੇ ਤਕਣ ਨਾਲ ਸੁੰਗੜ ਜਾਵੇਗਾ, ਉਸ ਵੇਲੇ ਜਵਾਨੀ ਯਾਦ ਆਵੇਗੀ ਨਾ।'

ਆਏ ਜਵਾਨੀ, ਜਾਏ ਜਵਾਨੀ
ਜਾ ਕੇ ਫਿਰ ਨਾ ਆਏ,
ਚਿੜੀਓਂ ਨੇ ਚੁਗ ਲੀਆ ਖੇਤ ਤੋ
ਜਾਟ ਖੜਾ ਪਛੁਤਾਏ।
ਕਹੋ ਕਿਆ ਝੂਠ ਬਾਤ ਹੈ?
ਨਹੀਂ ਨਾ !
ਤੋ ਬੱਸ ਫਿਰ ਪੀ ਲੋ, ਖਾ ਲੋ।

ਪਰ ਜਵਾਨੀ ਨੂੰ ਮਜ਼ਦੂਰ ਐਵੇਂ ਕਿਉਂ ਗਵਾ ਰਿਹ ਹੈ! ਦਿਨ ਰਾਤ ਟੋਕਰੀ ਹੈ ਤੇ ਉਹ ਹੈ। ਰੋੜ ਤੇ ਮਿੱਟੀ ਹੈ ਅਤੇ ਉਸ ਦੇ ਹਥਾਂ ਵਿਚ ਫੜੀ ਹੋਈ ਕਹੀ। ਜਵਾਨੀ ਦੀਆਂ ਮੱਤੀਆਂ ਹੋਈਆਂ ਅੱਖਾਂ ਗਾਲ੍ਹਾਂ ਖਾਂਦੀਆਂ ਵੀ ਨੀਵੀਆਂ ਹੀ ਨੀਵੀਆਂ ਹੋਈ ਜਾਂਦੀਆਂ ਨੇਂ। ਲਗਣ ਹੈ ਇਕੋ, ਜਵਾਨੀ ਨੂੰ—ਕਮਾਈ। ਫੇਰ ਬੁਢੇ ਵੇਲੇ ਕਮਾਈ ਨਹੀਂ ਹੋਣੀ। ਹੁਣ ਕੁਝ ਕੱਠੀ ਕਰ ਲਵਾਂ। ਵਿਚਲੀ, ਪਿਛਲੀ ਵਾਸਤੇ ਕਮਾਈ ਕਰ ਰਹੀ ਹੈ,ਫੇਰ ਏਸ ਕਮਾਈ ਨਾਲ ਓਹ ਮਜ਼ਦੂਰ ਪਿਛਲੀ ਨਾਲ ਮੌਜਾਂ ਮਾਣੇਗਾ? ਪਰ ਕੀ ਕਰੇ ਜੇ ਉਹ ਹੁਣ ਮੌਜਾਂ ਕਰੇ ਤਾਂ ਜਵਾਨੀ ਦੀ ਕਿਹੜੀ ਬਾਂਹ ਨੂੰ ਕਮਾਈ ਵਾਸਤੇ ਲਾਵੇ, ਜਵਾਨੀ ਵਿਚਾਰੀ!

ਉਪਦੇਸ਼ਕ, ਧਰਮ ਦੇ ਆਗੂ...ਵਾਸਤਾ ਪਾਈ ਜਾਂਦੇ ਨੇ ਏਸੇ ਜਵਾਨੀ ਦਾ...ਕਰਤਾ ਨੂੰ ਧਿਆਵੋ। ਰਾਂਮ ਨਾਂਮ ਜਪੋ। ਇਹੋ ਵੇਲਾ ਜੇ...ਫੇਰ ਜਦ ਨੈਣਾਂ ਦੀ ਜੋਤਨਾਂ ਚਲੀ ਗਈ ਤਾਂ ਰਾਮ-ਮਾਂ ਮਾਂ ਨਹੀਂ ਜੇ ਪੜ੍ਹੀ ਜਾਣੀ। ਬਲਗਮ ਨੇ ਸਤਸੰਗ ਵਿਚ ਬੈਠਣ ਨਹੀਂ ਜੇ ਦੇਣਾ—

ਸਿਰੁ ਕੰਪਿਓ ਪਗ ਡਗ ਮਗੈ ਨੈਨ ਜੋਤਿ ਤੇ ਹੀਨ॥
ਕਹੁ ਨਾਨਕ ਇਹ ਬਿਧਿ ਭਈ ਤਊ ਨ ਹਰਿ ਰਸੁ ਲੀਨ॥

ਏਸ ਵੇਲੇ ਹਰਿ-ਰੱਸ ਨਹੀਂ ਜੇ ਲੀਤਾ ਜਾਣਾ। ਮਾਲ੍ਹਾ ਫੜਣ ਲਗਿਆਂ ਉਂਗਲੀਆਂ ਕੰਬਣ ਲਗ ਪੈਣੀਆਂ ਜੇ। ਅੰਮ੍ਰਿਤ ਵੇਲੇ ਹਵਾ ਲਗ ਜਾਣ ਤੋਂ ਡਰਦਿਆਂ ਉਠ ਕੇ ਇਸ਼ਨਾਨ ਨਹੀਂ ਜੇ ਹੋਣਾ, ਪਾਪਾਂ ਨਾਲ ਭਰੀ ਹੋਈ ਮੱਤ ਨੂੰ ਧੋਣ ਵਾਸਤੇ ਨਾਮ ਨਹੀਂ ਜਪਿਆ ਜਾਣਾ, ਆਪਣੀ ਹੁਣ ਨੂੰ

ਵਰਤੋ । ਜਵਾਨੀ ਦਾ ਇਹੋ ਲਾਹਿਆ ਹੈ । ਦਿਨ ਰਾਤ ਇਕ ਕਰਕੇ ਹਰੀ ਨਾਮ ਜਪਦੇ ਰਹੋ । ਚਲੋ ਬਈ ਉਪਦੇਸ਼ਕ ਦਾ ਵੀ ਕਹਿਆ ਮੰਨ ਲਈਏ, ਜਵਾਨੀ ਲਾ ਦਈਏ ਨਾਮ ਸਿੰਮ੍ਰਣ ਵਿਚ ਤੇ ਬੁਢੇਪੇ ਵੇਲੇ ਕੀ ਕਰੀਏ । ਖਾਈਏ ਬੁਢੇਪੇ ਵੇਲੇ, ਮੌਜਾਂ ਬੁਢੇਪੇ ਵੇਲੇ ਕਰੀਏ ਪਰ ਨਹੀਂ ਮੌਜਾਂ ਵੀ ਤਾਂ ਜਵਾਨੀ ਨੂੰ ਹੀ ਚਾਹੁੰਦੀਆਂ ਹਨ ਤੇ ਫੇਰ ਜਵਾਨੀ ਕੀ ਕਰੇ । ਇਕ ਜਵਾਨੀ ਵਿਚਾਰੀ ਅਤੇ ਕੰਮ ਨੇ ਢੇਰ.....!

ਕਾਮ ਮੋਹਤ ਹੈ ਤੇ ਜਵਾਨੀ ਤੇ, ਕ੍ਰੋਧ ਦਾ ਰਾਜ ਹੈ ਤੇ ਜਵਾਨੀ ਤੇ, ਲੋਭ ਦਾ ਜਾਲ ਪਿਆ ਹੈ ਤੇ ਜਵਾਨੀ ਤੇ, ਮੋਹ ਦੀ ਖਿੱਚ ਹੈ ਤੇ ਜਵਾਨੀ ਨੂੰ, ਹੰਕਾਰ ਦੀ ਤੇਜ਼ੀ ਹੈ ਤੇ ਜਵਾਨੀ ਵਿਚ । ਐਨੇ ਡਾਕੂ-ਲੁਟੇਰੇ ਲਗੇ ਹੋਏ ਨੇ ਏਸੇ ਜਵਾਨੀ ਨੂੰ ਅਤੇ ਬਾਹਰੋਂ ਸੁੰਦਰਤਾ ਤੇ ਮੌਜਾਂ ਜਵਾਨੀ ਨਾਲ ਅੱਖ ਮਚੋਲੀ ਕਰਦੀਆਂ ਨੇ । ਕਮਾਈ ਕਹਿੰਦੀ ਹੈ-'ਹਾਂ ਜਵਾਨੀ ਮੈਨੂੰ ਤੇਰੇ ਹੀ ਬਲ ਤੇ ਭਰੋਸਾ ਹੈ, ਤੂੰਹੇ ਹੀ ਮੈਨੂੰ ਕਰ ਸਕਦੀ ਹੈਂ"- ਧਰਮ ਵਡੀਆਂ ਵਡੀਆਂ ਪੋਥੀਆਂ ਦੇ ਹਵਾਲੇ ਦੇ ਦੇ ਕੇ ਜਵਾਨੀ ਨੂੰ ਵਿਰੱਕਤ ਕਰਨ ਲਈ ਹਮਲੇ ਕਰਦਾ ਹੈ, ਦੇਸ਼ ਵੀ ਆਪਣੇ ਹਾੜੇ ਦੱਸ ਦੱਸ ਕੇ ਕੁਰਬਾਨੀ ਵਾਸਤੇ ਜਵਾਨੀ ਨੂੰ ਵੰਗਾਰ ਰਿਹਾ ਹੈ, ਜੰਗ ਵੀ ਆਪਣੀ ਲਹੂ ਦੀ ਪਿਆਸ ਬੁਝਾਉਣ ਲਈ ਜਵਾਨੀ ਦਾ ਹੀ ਲਹੂ ਮੰਗਦਾ ਹੈ, ਬੁਢੇ ਮਾਂ-ਬਾਪ ਨੂੰ ਵੀ ਮਾਣ ਹੈ ਤੇ ਪੁਤਰਾਂ ਦੀ ਜਵਾਨੀ ਤੇ, ਲਾੜ੍ਹੀ ਨੂੰ ਆਸ ਹੈ ਤੇ ਲਾੜ੍ਹੂ ਦੀ ਜਵਾਨੀ ਤੋਂ ਪਿਆਰ ਦੇ ਸੁੰਦਰ-ਰਾਗ ਦਾ ਮਨ ਮੋਹਣਾ ਸਾਜ਼ ਹੈ 'ਜਵਾਨੀ'।

ਇਹ ਸਭ ਕੁਝ ਸੋਚ ਕੇ ਵੀ ਇਵੇਂ ਭਾਸਦਾ ਹੈ ਜਿ

ਜਵਾਨੀ ਸਮਝੀ ਹੀ ਨਹੀਂ ਗਈ। ਖਿਆਲ ਹੈ, ਕੇਵਲ 'ਪੈਸਾ' ਹੀ ਜਵਾਨੀ ਹੈ। ਜੇ ਪੈਸਾ ਹੈ ਤਾਂ ਅਗਲੀ-ਪਿਛਲੀ ਵੀ ਵਿਚਲੀ ਹੋ ਜਾਂਦੀ ਹੈ। ਬੁਢੇਪਾ ਵੀ ਜਵਾਨੀ ਬਣ ਜਾਂਦਾ ਹੈ। ਅਮੀਰੀ ਜਵਾਨੀ ਹੈ। ਗਰੀਬੀ ਬੁਢੇਪਾ ਹੈ। ਗਰੀਬ ਦੀ ਜਵਾਨੀ ਵੀ ਬੁਢੇਪਾ ਹੈ, ਪਰ ਅਮੀਰ ਦਾ ਬੁਢੇਪਾ ਵੀ 'ਜਵਾਨੀ' ਹੈ। ਸਾਰੇ ਜੀਵਣੇਂ ਦਾ ਅਧਾਰ ਹੁੰਦਾ ਹੈ ਜਵਾਨੀ! ਇਸੇ ਵਿਚ ਕਈ ਇਹੋ ਜਹੇ ਰੋਮਾਂਚ ਹੋ ਜਾਂਦੇ ਹਨ ਜਿਨ੍ਹਾਂ ਦੇ ਸਹਾਰੇ ਬੁਢੇਪੇ ਦੇ ਦੁਖਾਂ ਦੀ ਸਰਦੀ ਹੌਲੀ ਹੌਲੀ ਓਸੇ ਰੋਮਾਂਚ ਦੇ ਨਿਘ ਨਾਲ ਬੀਤਦੀ ਜਾਂਦੀ ਹੈ। ਅਸੀਸਾਂ ਦੇਣ ਲਗਿਆਂ ਵੀ 'ਜਵਾਨੀ ਮਾਨਣ' ਦੇ ਹੀ ਸੱਧਰਾਂ ਭਰੇ ਵਾਕ ਸੁਣੇ ਜਾਂਦੇ ਹਨ ਪਰ ਜਵਾਨੀ ਕਰੇ ਕੀਹ...ਕੀਹ...? ਕੰਮ ਨੇ ਢੇਰ ਤੇ ਓਹ ਹੈ ਵਿਚਾਰੀ ਇਕੋ 'ਜਵਾਨੀ'!



# ਨਾ ਕੋਈ ਪ੍ਰੇਮ ਕਾ ਰੋਗ ਲਗਾਏ

ਧੀਰੇ ਧੀਰੇ ਸੂਰਜ ਦੇਵ ਜੀ ਦੀ ਸਵਾਰੀ ਪੂਰਬ ਵਲੋਂ ਉਚੀ ਹੋ ਰਹੀ ਸੀ। ਇਸੇ ਲਈ ਸ਼ਾਇਦ ਫੁਲ, ਫੁਲ ਫੁਲ ਕੇ, ਸੁਗੰਧੀਆਂ ਛਡਦੇ ਹੋਏ, ਖੁਸ਼ੀ ਖੁਸ਼ੀ ਹਿਲ ਰਹੇ ਸਨ, ਇਸੇ ਧੂਪ ਵਾਲੇ ਦੇਵ ਦਾ ਆਗਮਨ ਕਰਨ ਲਈ। ਅਤੇ ਇਕ ਛੋਟੀ ਜਹੀ ਬੱਗੀਆ ਵਿੱਚ, ਪੌਦਿਆਂ ਅਤੇ ਬ੍ਰਿਛਾਂ ਉਤੇ, ਬੈਠੇ ਪੰਛੀ ਵੀ ਕਰ ਰਹੇ ਸਨ ਕੋਸ਼ਸ਼ ਮੰਗਲਾ ਚਰਨ ਗਾ ਗਾ ਕੇ, ਸੂਰਜ ਦੇਵਤਾ ਦਾ ਆਗਮਨ ਦੱਸਣ ਲਈ। ਠੀਕ ਇਸੇ ਵੇਲੇ ਪੰਛੀਆਂ ਦੀ ਚੀ ਚੀਂ ਵਿਚੋਂ ਕਿਸੇ ਪੁਰਸ਼ ਦੇ ਗਾਉਣ ਦੀ ਆਵਾਜ਼ ਆਈ–

'ਤੁਮ ਮੇਰੀ' ਅਤੇ ਫੇਰ ਉਸੇ ਵੇਲੇ ਹੀ ਮਧੁਰ ਤਾਨ ਵਿਚ ਕਿਸੇ ਕੋਇਲ ਵਰਗੀ ਆਵਾਜ਼ ਨੇ ਗਾਇਆ–'ਤੁਮ ਮੇਰੇ...ਸਾਜਨ' ਇਸੇ ਤਰ੍ਹਾਂ ਫਿਰ ਕਿਸੇ ਦੇ ਨੱਚਣ ਦੀ ਆਵਾਜ਼ ਆਈ ਅਰ ਫਿਰ ਦੋਵੇਂ ਅਵਾਜ਼ਾਂ ਵਾਰੋ ਵਾਰੀ ਗਾਣ ਲਗੀਆਂ, ਜਿਵੇਂ ਕੋਈ ਕਿੱਕਲੀ ਪਾਉਂਦਾ ਹੋਇਆ ਖਲੋ ਕੇ ਆਪਣੀ ਵਾਰੀ ਦੇ ਕੇ ਫਿਰ ਲਗ ਪੈਂਦਾ ਹੈ ਕਿੱਕਲੀ ਪਾਉਣ ਪਰ ਗਾਣਾ, ਹਾਂ ਓਹ ਗੀਤ ਜਾਰੀ ਰਹਿੰਦਾ ਹੈ। ਇਵੇਂ ਹੀ ਦੋਵੇਂ ਪ੍ਰੇਮੀ ਵਾਰੋ ਵਾਰੀ ਗਾ ਰਹੇ ਸਨ ਇਹ ਗੀਤ:–

'ਤੁਮ ਮੇਰੀ'
ਤੁਮ ਮੇਰੇ ਸਾਜਨ!'

ਤੁਮ ਮੇਰੀ ਤੁਮ ਮੇਰੇ।
ਨਿਸ ਦਿਨ ਪਲ ਛਿਨ ਸਾਂਝ ਸਵੇਰੇ,
'ਤੁਮ ਮੇਰੀ' ਤੁਮ ਮੇਰੇ..........
ਸਾਗਰ ਹੋ ਤੁਮ ਮੈਂ ਤਰੰਗ,
ਪ੍ਰੀਤਮ ਹੋ ਤੁਮ ਮੈਂ ਉਮੰਗ,
ਤੁਮ ਹੀ ਮੇਂ ਉਠੂੰ, ਤੁਮ ਹੀ ਪੈ ਬੈਠੂੰ,
ਤੁਮ ਹੀ ਮੇਂ ਰਮ ਜਾਊਂ... ਸਾਜਨ...
ਤੁਮ ਮੇਰੀ.. . ਤੁਮ ਮੇਰੇ.. ਸਾਜਨ
ਤੁਮ ਮੇਰੀ—ਤੁਮ ਮੇਰੇ,
ਪ੍ਰੇਮ ਸਮੁੰਦਰ..... ਉਠੀ ਬਦਰੀਆ,
ਜੀਵਨ ਨਗਰੀ ਛਾਈ।
ਰਸ ਕੀ ਬੂੰਦੀਓਂ ਮੈਂ ਭਰ ਭਰ ਕੇ,
ਪ੍ਰੇਮ ਸੁਧਾ ਬਰਸਾਈ।
ਪੀ, ਪੀ, ਪਿਆਲੇ, ਹੇ ਮਤਵਾਲੇ,
ਨਿਸ ਦਿਨ, ਪਲ ਛਿਨ ਸਾਂਝ ਸਵੇਰੇ
ਦੇਖੋਂ..... ਸੁਪਨ ਘਨੇਰੇ ਸਾਜਨ,
ਤੁਮ ਮੇਰੀ-ਤੁਮ ਮੇਰੇ...... ...

ਗੀਤ ਖਤਮ ਹੁੰਦਿਆਂ ਹੀ ਦੋਹਾਂ ਦੇ ਹਾਸੇ ਨੇ ਆਪਸ ਵਿਚ ਗਲਵਕੜੀ ਪਾ ਲਈ ਅਤੇ ਫੇਰ ਜਿਵੇਂ ਕੋਈ ਦੁਖਦਾਈ ਗੱਲ ਵਾਪਰ ਜਾਂਦੀ ਹੈ, ਤਿਵੇਂ ਉਸ ਬਾਲਿਕਾ ਨੇ ਆਪਣੇ ਪ੍ਰੇਮੀ ਵਲ ਤਕ ਕੇ ਉਦਾਸ ਹੁੰਦਿਆਂ ਹੋਇਆਂ ਕਿਹਾ 'ਅਤੇ 'ਕੁਮਾਰ!' ਜੇ ਇਹ ਸਭ ਕੁਝ ਨਾ ਹੋ ਸਕਿਆ?'

'ਨਾ ਹੋ ਸਕਿਆ! ਮਤਲਬ?'

'ਮਤਲਬ ਇਹੋ ਹੀ ਕੁਮਾਰ। ਕਹਿਣ ਨੂੰ ਤਾਂ ਅਸੀਂ ਰੋਜ਼ ਹੀ ਆਪਸ ਵਿਚ ਕਹਿ ਜਾਂਦੇ ਹਾਂ–'ਤੂੰ ਮੇਰਾ,ਮੈਂ ਤੇਰੀ।' ਪਰ ਸ਼ਾਇਦ ਇਹ ਸਭ ਕੁਝ ਕਹਿਣ ਲਈ ਹੀ ਹੋਵੇ, ਅਤੇ ਸ਼ਾਇਦ ਕਹਿਣ ਦਾ ਵੀ, ਇਹ ਆਖਰੀ ਦਿਨ ਹੋਵੇ। ਕਹਾਂਗੇ ਕਿਵੇਂ, ਜੇ ਮਿਲ ਹੀ ਨਾ ਸਕੇ...'

'ਮਿਲ ਹੀ ਨਾ ਸਕੇ ? ਤੂੰ ਕੀ ਕਹਿ ਰਹੀ ਹੈਂ ਚਿਤ੍ਰਾ ? ਅਸੀਂ ਨਾ ਮਿਲ ਸਕਾਂਗੇ ? ਇਹ ਹੋ ਸਕਦਾ ਹੈ ਕਦੀ.....'

'ਕਦੀ.....ਕੁਮਾਰ ! ਇਹ ਤਾਂ ਹੁਣੇ ਹੀ ਹੋਣ ਵਾਲਾ ਹੈ। ਮਾਂ ਜੀ ਨੇ ਅੱਜ ਕਿਹਾ ਸੀ–'ਚਿਤ੍ਰਾ ! ਹੁਣ ਤੂੰ ਓਸ 'ਬੱਗੀਆ' ਵਿਚ ਨਾ ਜਾਇਆ ਕਰ।'

'ਕਿਉਂ ?'

'ਇਹੋ ਕਿਉਂ' ਮੈਂ ਵੀ ਪੁਛਿਆ ਸੀ, ਮਾਂ ਜੀ ਕੋਲੋਂ। ਓਹ ਸਾਨੂੰ ਆਪਸ ਵਿਚ ਮਿਲਣ ਤੋਂ ਮਨ੍ਹਾਂ ਕਰਦੇ ਨੇ। ਕਹਿੰਦੇ ਸਨ–'ਚਿਤ੍ਰਾ ! ਤੁਸੀਂ ਦੋਵੇਂ ਵਡੇ ਹੋ ਗਏ ਹੋ, ਹੁਣ ਤੁਹਾਡਾ ਕੋਲ ਕੋਲ ਰਹਿਣਾ ਠੀਕ ਨਹੀਂ।'

'ਫੇਰ ਅਸੀ ਵਡੇ ਹੀ ਕਿਉਂ ਹੋ ਗਏ ਚਿਤ੍ਰਾ ? ਕਿਉਂ ਨਾ ਹਮੇਸ਼ਾ ਹੀ ਸਾਨੂੰ ਪ੍ਰਮਾਤਮਾ ਨੇ ਬਚਪਨ ਵਿਚ ਹੀ ਰਖਿਆ......ਤਾਂ ਕੀ ਹੁਣ ਉਹ ਕਠੇ ਖੇਡਣ ਵਾਲੇ ਦਿਨ, ਇਕ ਸੁਪਨੇ ਵਾਂਗ; 'ਜਵਾਨੀ' ਦੀ ਅੱਖ ਖੁਲ੍ਹਣ ਦੇ ਨਾਲ ਹੀ, ਲੁਕ ਜਾਣਗੇ ਕਿਤੇ। ਕੀ ਈਸ਼ਵਰ, ਸਾਡੇ ਦਿਲਾਂ ਵਿਚ ਦੇ ਜੋਤੀਆਂ ਜਗਾ ਕੇ ਹੁਣ ਉਹਨਾਂ ਵਿਚੋਂ ਪਿਆਰ ਦਾ ਤੇਲ ਖਿਚ ਲਵੇਗਾ ?' ਨੀਵੇਂ ਹੋਏ ਚਿਤ੍ਰਾ ਦੇ ਮੁਖੜੇ ਨੂੰ ਉਚਿਆਂ

ਕਰਦਿਆਂ ਹੋਇਆਂ ਮਾਰ ਨੇ ਵੇਖਿਆ-ਚਿਤ੍ਰਾ ਦੀਆਂ ਦੋਵੇਂ ਅੱਖੀਆਂ ਸੱਜਲ ਹੋਈਆਂ ਹੋਈਆਂ ਸਨ, ਅੱਥਰੂਆਂ ਨਾਲ ਉਸ ਨੇ ਫੇਰ ਕਿਹਾ, 'ਪ੍ਰੇਮ ਵੀ ਇਕ ਸੁਪਨਾ ਹੀ ਜਾਵੇਗਾ ਚਿਤ੍ਰਾ ?''

'ਨਹੀਂ ਕੁਮਾਰ ! ਸ਼ਾਇਦ ਏਹੋ 'ਪ੍ਰੇਮ' ਹੀ ਸਦਾ ਲਈ ਸਾਨੂੰ ਇਕ ਕਰ ਦੇਵੇ। ਸਾਡਾ ਵੱਖਰਾ ਰਹਿਣਾ ਏਨਾ ਮੁਸ਼ਕਲ ਹੈ, ਜਿੰਨਾ ਮਛੀ ਨੂੰ ਪਾਣੀ ਤੋਂ ਵੱਖ ਹੋਣਾ ਹੁੰਦਾ ਹੈ ਮੁਸ਼ਕਲ। ਪਰ ਕੁਮਾਰ ਜੀਓ ! ਜੇ ਮੈਂ ਨਾ ਵੀ ਮਿਲ ਸਕ ਤਾਂ ਮੈਨੂੰ ਭੁਲਣਾ ਨਾ, ਯਾਦ ਰਖਣਾ ਜ਼ਰੂਰ।' ਅਤੇ ਇ ਕਹਿੰਦੀ ਕਹਿੰਦੀ ਚਿਤ੍ਰਾ, ਕੁਮਾਰ ਦੀਆਂ ਅੱਖੀਆਂ ਵਿ ਅੱਥਰੂਆਂ ਦੇ ਵਡੇ ਵਡੇ ਤਰੁਪਕੇ ਵੇਖ ਕੇ, ਆਪਣੇ ਵੀ ਵਗ ਪਰ ਰੁਕੇ ਹੋਏ ਅੱਥਰੂਆਂ ਨੂੰ ਹੋਰ ਰੋਕ ਨਾ ਸਕੀ। ਦੋਵੇਂ ਪ੍ਰੇ ਰੋ ਰਹੇ ਸਨ, ਚੁਪ ਚਾਪ ਇਕ ਦੂਜੇ ਵਲ ਤਕ ਕੇ ...ਅ ਉਸੇ ਬੱਗੀਆ ਦੇ ਕੋਲ ਵਗਦੀ ਨਦੀ ਦੇ ਪੱਤਨ ਉਤੇ ਕੋ ਗਾ ਰਿਹਾ ਸੀ .....'

ਪਾਗਲ ਪ੍ਰੇਮੀ ਅਬ ਤੂੰ ਕਿਉਂ ਰੋਤਾ ਹੈ।
ਪ੍ਰੇਮ ਕਾ ਤੋ ਐਸਾ ਹੀ ਫਲ ਹੋਤਾ ਹੈ।
ਪਹਿਲੇ ਕਾਹੇ ਨਾ ਤੂੰ ਨੇ ਦੇਖਾ ਭਾਲਾ..........

## ੨.

ਜਿਸ ਤਰ੍ਹਾਂ ਅੱਜ ਕੱਲ ਅਨੇਕਾਂ ਪ੍ਰੇਮੀਆਂ ਨੂੰ ਇ ਦੂਜੇ ਤੋਂ ਨਖੇੜ ਕੇ ਕਿਸੇ ਹੋਰ ਦੇ ਗਲ ਲਾ ਦਿਤਾ ਜਾਂਦਾ ਏਸੇ ਤਰ੍ਹਾਂ ਦੋ ਸਾਲ ਦੇ ਵਿਚ ਰੋ ਰੋ ਕੇ ਅੱਧੀ ਹੋਈ ਹੋ ਚਿਤ੍ਰਾ ਨੂੰ, ਉਸ ਦੀ ਮਾਂ ਨੇ 'ਮਨੋਹਰ' ਨਾਲ ਲਾਵਾਂ ਦੇ

ਤੋਰ ਦਿਤਾ। ਧੀਆਂ ਤੇ ਗਊਆਂ, ਸਿਆਣਿਆਂ ਨੇ ਇਕ ਹੀ ਮਿਥੀਆਂ ਨੇ। ਜਿਵੇਂ ਗਊ ਦਾ ਰੱਸਾ, ਜਿਸ ਦੇ ਹਥ ਦੇ ਦਿਓ ਵਿਚਾਰਾ ਪਸ਼ੂ ਉਸੇ ਦੇ ਪਿਛੇ ਪਿਛੇ ਤੁਰ ਪੈਂਦਾ ਹੈ, ਤਿਵੇਂ ਧੀਆਂ ਦਾ ਪੱਲਾ ਜਿਸ ਦੇ ਹਥ ਦੇ ਦੇਵੋ, ਵਿਚਾਰੀਆਂ ਉਸੇ ਦੇ ਪਿਛੇ ਪਿਛੇ ਤੁਰ ਪੈਂਦੀਆਂ ਨੇ। ਇਵੇਂ ਹੀ ਚਿਤ੍ਰਾ ਨੂੰ ਮਨੋਹਰ ਦੇ ਲੜ ਲੱਗਣਾ ਪਿਆ। ਮਾ ਖੁਸ਼ ਸੀ; ਮੇਰੀ ਧੀ ਅਮੀਰਾਂ ਦੇ ਘਰ ਚਲੀ ਗਈ ਹੈ, ਦੋ ਦਿਨ ਸੁਖ ਦੇ ਕਟੇਗੀ। ਮਨੋਹਰ ਖੁਸ਼ ਸੀ ਉਸ ਨੂੰ ਪਿੰਡ ਦੀਆਂ ਸੁੰਦਰੀਆਂ ਦੀ ਸਰਦਾਰਾ ਮਿਲ ਗਈ ਸੀ। ਪਰ ਕੀ ਇਹਨਾਂ ਨੇ ਆਪਣੀ ਖੁਸ਼ੀ ਵਿਚ ਵਿਚਾਰੀ ਚਿਤ੍ਰਾ ਦਾ ਵੀ ਖਿਆਲ ਕੀਤਾ। ਓਹ ਵਿਚਾਰੀ ਚੌਥੀ ਲਾਂਵ ਤਕ ਵੀ ਈਸ਼ਵਰ ਅਗੇ ਪ੍ਰਾਰਥਨਾ ਕਰਦੀ ਰਹੀ ਸੀ ਕਿ ਹੇ ਈਸ਼ਵਰ ! ਅਜੇ ਵੀ ਮੈਨੂੰ ਏਸ ਅਤਿਆਚਾਰ ਤੋਂ ਬਚਾ ਲੈ। ਮੈਂ ਆਪਣਾ ਪਤੀ ਕੁਮਾਰ ਨੂੰ ਵਰ ਚੁਕੀ ਹਾਂ। ਮੈਂ ਹੋਰ ਕਿਸੇ ਦੀ ਵੀ ਨਾ ਹੋ ਸਕਾਂਗੀ। ਪਰ ਸੁਣੀ ਨਾ ਗਈ ਉਸ ਦੀ ਪ੍ਰਾਰਥਨਾ । ਉਹ ਉਦਾਸ ਜੇਹੀ ਹੋਈ ਮਨੋਹਰ ਦੇ ਕਮਰੇ ਵਿਚ ਬੈਠੀ ਹੈ। ਖਿਆਲ ਨਦੀ ਦੇ ਲਾਗਲੀ ਬੱਗੀਆ ਵਿਚ ਗਿਆ ਹੋਇਆ ਹੈ, ਓਥੇ ਹੀ ਇਕ ਪੇੜ ਦੇ ਨਾਲ ਲੱਗਾ ਹੋਇਆ ਕੁਮਾਰ ਹੰਝੂ ਵਹਾਂਦਾ ਹੋਇਆ ਉਸ ਨੂੰ ਕਹਿ ਰਿਹਾ ਹੈ 'ਚਿਤ੍ਰਾ ! ਤਾਂ ਸਾਡਾ ਪ੍ਰੇਮ ਵੀ ਇਕ ਸੁਪਨਾ ਹੋ ਜਾਵੇਗਾ ?'

ਚਿਤ੍ਰਾ ਕੁਮਾਰ ਦੀ ਖਿਆਲੀ ਮੂਰਤ ਨੂੰ ਕੁਝ ਜਵਾਬ ਨਾ ਦੇ ਸਕੀ ਪਰ ਉਸ ਦੀਆਂ ਅੱਖੀਆਂ ਵਿਚੋਂ ਵਗ ਰਹੇ ਹੰਝੂ ਸ਼ਾਇਦ ਕਰ ਰਹੇ ਸਨ ਕੋਸ਼ਸ਼, ਬੱਗੀਆ ਵਿਚ ਕਲੇ ਬੈਠੇ

ਕੁਮਾਰ ਦੀ ਦਿਲਜੋਈ ਕਰਨ ਦੀ। ਇਹੋ ਸਭ ਕੁਝ ਹੋ ਰਿਹਾ ਸੀ ਜਿਸ ਵੇਲੇ, ਚਿਤ੍ਰਾ ਦੇ ਕੰਨਾਂ ਨੇ ਸੁਣਿਆ, ਕੋਈ ਆਪਣੇ ਵਲੋਂ ਬੜੇ ਪਿਆਰ ਨਾਲ ਕਹਿ ਰਿਹਾ ਸੀ–'ਚਿਤ੍ਰਾ !'

ਚਿਤ੍ਰਾ ਨੇ ਹੰਝੂਆਂ ਨਾਲ ਸੱਜਲ ਨੈਣਾਂ ਨੂੰ ਉਤਾਂਹ ਚੁਕ ਕੇ ਆਉਣ ਵਾਲੇ ਨੂੰ ਤਕਿਆ। ਓਹ ਮਨੋਹਰ ਸੀ ਜੋ ਆਪਣੀ ਪਿਆਰੀ ਅਤੇ ਸੁੰਦਰ ਪਤਨੀ ਨਾਲ ਗਲਾਂ ਕਰਨ ਦੀ ਲਾਲਸਾ ਦਿਲ ਵਿਚ ਲੁਕਾਈ, ਬੜੇ ਚਿਰ ਤੋਂ ਅੱਜ ਦਿਨ ਦੀ ਉਡੀਕ ਕਰ ਰਿਹਾ ਸੀ। ਪਰ ਜਿਸ ਵੇਲੇ ਚਿਤ੍ਰਾ ਉਸ ਵਲ ਤਕੀ ਤਾਂ ਉਸ ਦੀਆਂ ਅੱਖੀਆਂ ਭਰੀਆਂ ਹੋਈਆਂ ਦੇਖ ਕੇ ਮਨੋਹਰ ਦੇ ਦਿਲ ਵਿਚ ਕੁਝ ਧੂਹ ਜਹੀ ਪਈ। ਉਸ ਨੇ ਜਲਦੀ ਨਾਲ ਕਿਹਾ,–'ਚਿਤ੍ਰਾ ! ਕਿਉਂ, ਰੋ ਕਿਉਂ ਰਹੀ ਹੈਂ ? ਕੀ ਮਾਂ ਜੀ ਦੀ ਯਾਦ ਆਉਂਦੀ ਹੈ ? ਅਕਸਰ ਇਕ ਨਾ ਇਕ ਦਿਨ ਵਿਛੜਨਾ ਹੀ ਸੀ ਨਾ। ਵਿਹਾਰ ਹੈ ਦੁਨੀਆਂ ਦਾ ਫੇਰ ਭਲਾ ਏਨੀ ਕੋਮਲਤਾ ਕਿਉਂ ?'

ਚਿਤ੍ਰਾ ਦੇ ਕੰਨ ਜਿਵੇਂ ਸੁਨਣ ਦੀ ਸ਼ਕਤੀ ਖੋ ਚੁਕੇ ਸਨ। ਓਹ ਅਨਸੁਣਿਆਂ ਵਾਂਗ ਚੁਪ ਬੈਠੀ ਰਹੀ।

ਮਨੋਹਰ ਨੇ ਫੇਰ ਕਿਹਾ–'ਕਦ ਤਕ ਰੋਂਦੀ ਰਹੇਂਗੀ ਚਿਤ੍ਰਾ !'

'ਵੀਰ.......'

'ਹੈਂ ! ਵੀਰ ਕਿਵੇਂ ? ਚਿਤ੍ਰਾ ! ਸੁਪਨਾ ਤਾਂ ਨਹੀਂ ਦੇਖ ਰਹੀ ਕੋਈ ? ਮੈਂ ਤੇਰਾ ਪਤੀ ਹਾਂ ਪਤੀ......ਵੀਰ ਨਹੀਂ।'

'ਤੁਸੀਂ ਭਾਵੇਂ ਕੁਝ ਸਮਝੋ ਪਰ ਮੈਂ ਤੁਹਾਨੂੰ ਸਦਾ ਹੀ ਵੀਰ ਸਮਝਦੀ ਰਹੀ ਹਾਂ ਅਤੇ ਇਵੇਂ ਹੀ ਸਮਝਾਂਗੀ ਅਗੇ

ਵੀ ...!ਮੇਰੀ ਮਾਂ ਨੇ ਬਹੁਤ ਹਿਤ ਕਰ ਕੇ, ਪੈਸੇ ਦਾ ਸੁਖ ਵੇਖ ਕੇ ਮੈਨੂੰ ਸੁਖੀ ਕਰਨ ਦੀ ਕੋਸ਼ਸ਼ ਕਰਦਿਆਂ ਹੋਇਆਂ ਮੇਰਾ ਵਿਵਾਹ ਤੁਹਾਡੇ ਨਾਲ ਕਰ ਦਿਤਾ ਹੈ ਪਰ......'

'ਤਾਂ ਮੈਂ ਤੇਰਾ ਪਤੀ ਨਹੀਂ ਚਿਤ੍ਰਾ ! ਗੱਡੀ ਹੋਈ ਦੇਵੀ ਦੇ ਜੋ ਫੇਰੇ ਹੋਏ ਸਨ ਕੀ ਓਹ ਸਭ ਐਵੇਂ ਹੀ ਸੀ ? ਕੀ ਭੈਣਾਂ ਦੇ ਫੇਰੇ ਵੀਰਾਂ ਨਾਲ ਵੀ ਹੁੰਦੇ ਹਨ.. ...ਨਹੀਂ ਮੇਰੀ ਚਿਤ੍ਰਾ, ਇਹੋ ਜਿਹਾ ਹਾਸਾ ਚੰਗਾ ਨਹੀਂ ਹੁੰਦਾ। ਪਤੀ ਨਾਲ ਹੋਰ ਤਰ੍ਹਾਂ ਦੀਆਂ ਕਰੀਦੀਆਂ ਨੇ ਮਸਖਰੀਆਂ......'

'ਪਰ ਮੇਰਾ ਪਤੀ ਤਾਂ ਮੇਰੇ ਹਿਰਦੇ ਵਿਚ ਬੈਠਾ ਹੈ ਮੇਰੇ ਵੀਰ ਜੀ। ਜੇ ਦੇਖਣਾ ਹੀ ਜੇ ਮੇਰਾ ਪਤੀ ਤਾਂ ਲਉ ਵੇਖੋ !' ਇਹ ਕਹਿੰਦੀ ਹੋਈ ਚਿਤ੍ਰਾ ਉਠੀ। ਮਿਆਨ ਵਿਚ ਪਏ ਹੋਏ ਕ੍ਰਿਪਾਨ ਵਰਗੇ ਚਾਕੂ ਨੂੰ ਖਭੋਣ ਲੱਗੀ ਸੀ। ਆਪਣੇ ਸੀਨੇ ਦਾ ਢੱਕਣ ਲਾਹ ਕੇ, ਲੱਗੀ ਸੀ,ਆਪਣੇ ਪਿਆਰੇ ਕੁਮਾਰ ਹਾਂ! ਆਪਣੇ ਪਿਆਰੇ ਹਿਰਦਈ ਪਤੀ ਦੀ ਮੂਰਤ ਦਿਖਾਉਣ, ਜਾਂ ਅਗੇ ਵਧ ਕੇ ਮਨੋਹਰ ਨੇ ਉਸ ਦੇ ਹਥ ਵਿਚੋਂ ਛੁਰਾ ਜਿਹਾ ਖੋਹ ਲਿਆ ਅਤੇ ਕੜਕ ਕੇ ਬੋਲਿਆ–'ਐਨੀ ਬੇ-ਸ਼ਰਮੀ ਮੇਰੇ ਸਾਹਮਣੇ, ਆਪਣੇ ਪਤੀ ਦੇਵਤਾ ਦੇ ਸਾਹਮਣੇ, ਇਹੋ ਜਹੀਆਂ ਗੱਲਾਂ ਕਰਦਿਆਂ, ਚਿਤ੍ਰਾ ! ਤੈਨੂੰ ਲਾਜ ਵੀ ਨਹੀਂ ਆਉਂਦੀ......'

'ਲਾਜ ਤਾਂ ਬੜੀ ਆਉਂਦੀ ਹੈ ਵੀਰ ਜੀ ! ਪਰ ਜਦ ਵਡਿਆਂ ਨੇ ਏਸ ਲਾਜ ਦਾ ਖਿਆਲ ਨਾ ਕੀਤਾ ਹੋਵੇ ਤਦ ਛੋਟੇ ਦਿਲ ਤਾਂ ਸਗੋਂ ਖੁਲ੍ਹ ਜਾਂਦੇ ਹਨ ਪਰ ਮੈਂ ਵੀ ਸੁਣੀਆਂ ਹੋਈਆਂ ਨੇ ਪਤੀਬ੍ਰਤਾ ਇਸਤ੍ਰੀਆਂ ਦੀਆਂ ਵਾਰਤਾਵਾਂ। ਓਹ

ਆਪਣੇ ਪਤੀ ਤੋਂ ਸਿਵਾ ਹੋਰਨਾਂ ਨੂੰ ਵੀਰਾਂ ਵਤ ਹੀ ਸਮਝਿਆ ਕਰਦੀਆਂ ਸਨ ਤੇ ਫੇਰ ਮੈਂ ਕੋਈ ਬੁਰੀ ਗੱਲ ਤਾਂ ਨਹੀਂ ਕਰ ਰਹੀ, ਤੁਹਾਨੂੰ ਵੀਰ ਕਹਿ ਕੇ.....'

'ਅਛਾ ਹੁਣ ਬਕਵਾਸ ਬੰਦ ਕਰ। ਕੰਵਾਰੀ ਹੀ ਪਤੀ ਬਣਾ ਬੈਠੀ ਹੈ ਕਿਸੇ ਨੂੰ। ਵੇਦਾਂ ਦੇ ਸਾਹਮਣੇ, ਦੇਵਤਿਆਂ ਦੇ ਮੰਤਰਾਂ ਦਵਾਰਾ, ਬਰਾਦਰੀ ਦੇ ਸਾਹਮਣੇ ਪਤੀ ਮੈਂ ਬਣਾਂ। ਸਾਰੇ ਮੈਨੂੰ ਹੀ ਤੇਰਾ ਪਤੀ ਮੰਨਣ ਪਰ ਤੂੰ ਮੈਨੂੰ ਕਹੇਂ ਵੀਰ..... ਓਹ ਪ੍ਰਮਾਤਮਾ! ਮੈਂ ਕੀ ਕਰਾਂ... ' ਇਹ ਕਹਿੰਦਾ ਅਤੇ ਖਿਝਦਾ, ਕਲਪਦਾ ਮਨੋਹਰ ਕਮਰੇ ਤੋਂ ਬਾਹਰ ਚਲਾ ਗਿਆ।

੩.

ਓਹੋ ਬਗੀਚੀ ਹੈ ਇਹ, ਛੋਟੀ ਜਹੀ। ਜਿਥੇ ਕੁਮਾਰ ਅਤੇ ਚਿਤ੍ਰਾ ਬਚਪਨ ਤੋਂ ਹੀ ਖੇਡਦਿਆਂ ਜਵਾਨ ਹੋ ਗਏ ਸਨ ਪਰ ਦੋ ਵਰ੍ਹਿਆਂ ਤੋਂ ਬਗੀਚੀ ਦੇ ਆਸ ਪਾਸ ਰਹਿਣ ਵਾਲਿਆਂ ਨੂੰ ਇਵੇਂ ਭਾਸ ਰਿਹਾ ਹੈ, ਜਿਵੇਂ ਬਗੀਚੀ ਵੈਰਾਨ ਜਹੀ ਹੋ ਗਈ ਹੈ। ਹੁਣ ਏਥੋਂ ਗਾਣਿਆਂ ਦੀ ਆਵਾਜ਼ ਨਹੀਂ ਆਉਂਦੀ। ਪਰ ਹਾਂ, ਬਗੀਚੀ ਦੇ ਵਿਚਲੇ ਇਕ ਪੇੜ ਦੇ ਕੋਲੋਂ ਦੀ ਲੰਘਦਿਆਂ ਕਿਸੇ ਦੇ ਡੁਸਕਣ ਦੀ ਆਵਾਜ਼ ਧੀਮੀਂ ਧੀਮੀਂ ਕੰਨੀਂ ਪੈਂਦੀ ਹੈ ਅਤੇ ਜੇ ਕੋਈ ਥੋੜ੍ਹਾ ਜਿਹਾ ਚਿਰ ਖਲੋ ਜਾਵੇ ਓਥੇ,ਤਾਂ ਦਰਦਾਂ ਭਰੀ ਆਵਾਜ਼ ਨਿਕਲਦੀ ਹੈ, ਪ੍ਰੇਮ ਰੋਗ ਦੇ ਰੋਗੀ, ਕੁਮਾਰ ਦੇ ਮੂੰਹੋਂ। ਥੋੜ੍ਹਾ ਥੋੜ੍ਹਾ ਚਿਰ ਠਹਿਰ ਕੇ ਓਹ ਗਾਂਦਾ ਹੈ, ਆਪਣਾ ਦਿਲ ਵਿੰਨ੍ਹਵਾਂ ਗੀਤ–




'ਨਾ ਕੋਈ ਪ੍ਰੇਮ ਕਾ ਰੋਗ ਲਗਾਏ'
ਪਾਪੀ ਅੰਗ ਅੰਗ ਰਚ ਜਾਏ। ਨਾ........
ਪ੍ਰੇਮੀ ਕੇ ਇਸ ਭੋਲੇਪਨ ਪਰ ਸਭ ਦੁਨੀਆ ਮੁਸਕਾਏ,
ਧੂਪ ਕੇ ਚਿਤ੍ਰ ਕੋ ਮਨ ਮੇਂ ਰਖ ਕਰ ਆਗ ਸੇ ਆਗ ਬੁਝਾਏ
ਨਾ......
ਗਲੀ ਗਲੀ ਪ੍ਰੀਤਮ ਕੋ ਢੂੰਢੇ, ਜੱਗ ਸੇ ਆਂਖ ਬਚਾਏ।
ਦਿਲ ਮੇਂ ਜੀ ਭਰ ਭਰ ਕੇ ਰੋਏ, ਅਖੀਅਨ ਮੇਂ ਮੁਸਕਾਏ।

ਅਤੇ ਗਾਣਾ ਖਤਮ ਕਰਦਿਆਂ ਹੀ, ਆਪ ਹੀ ਖਿੜ ਖਿੜ ਕਰਕੇ ਹਸ ਪੈਂਦਾ ਸੀ,ਕੁਮਾਰ!ਕਈ ਤਾਂ ਉਸ ਨੂੰ ਪਾਗਲ ਹੀ ਸਮਝਣ ਲਗ ਪਏ ਸਨ ਪਰ ਓਹ ਸੀ ਆਪਣੇ ਆਪ ਵਿਚ ਮਸਤ, ਪਰ ਹਾਂ ਕਦੀ ਕਦੀ ਉਸ ਦਾ ਰੰਜ ਗੁਸੇ ਵਿਚ ਬਦਲ ਜਾਂਦਾ ਸੀ ਅਤੇ ਫੇਰ ਓਹ ਇਹੋ ਸਮਝਦਾ ਸੀ 'ਦੁਨੀਆਂ ਦਾ ਪਿਆਰ ਝੂਠਾ ਹੈ। ਚਿਤ੍ਰਾ ਮੈਨੂੰ ਬਿਲਕੁਲ ਭੁਲ ਗਈ। ਦੋ ਵਰ੍ਹੇ ਹੋ ਗਏ ਮੈਨੂੰ ਉਸ ਨੇ ਇਕ ਵਾਰੀ ਵੀ ਮਿਲਣ ਦਾ ਯਤਨ ਨਹੀਂ ਕੀਤਾ। ਕਿਉਂ ਮਿਲੇ ਓਹ। ਹੁਣ ਓਹ ਆਪਣੇ ਪਤੀ ਨਾਲ ਰੁਝ ਗਈ ਹੈ ਪ੍ਰੇਮ ਕਰਨ ਵਿਚ। ਉਸ ਨੇ ਮੇਰੇ ਪ੍ਰੇਮ ਨੂੰ ਤੁਛ ਸਮਝ ਕੇ ਠੁਕਰਾ ਦਿਤਾ ਹੈ।'

ਇਹੋ ਜਹੇ ਖਿਆਲਾਂ ਦਾ ਦੌਰਾ ਅੱਜ ਵੀ ਕੁਮਾਰ ਨੂੰ ਪਿਆ ਹੋਇਆ ਹੈ। ਅੱਜ ਉਸ ਨੂੰ ਚਿਤ੍ਰਾ ਉਤੇ ਗੁਸਾ ਵੀ ਆ ਰਿਹਾ ਹੈ। 'ਮੇਰੇ ਪ੍ਰੇਮ ਨੂੰ ਠੁਕਰਾ ਦਿਤਾ ਹੈ, ਹੁਣ ਮੇਰਾ ਜੀਵਨ, ਹੁਣ ਜੀਵਨ ਨਹੀਂ ਮੌਤ ਹੈ।' ਜੋਸ਼ ਨਾਲ ਇਹ ਕਹਿੰਦਿਆਂ ਹੋਇਆਂ ਉਸ ਨੇ ਆਪਣੀ ਜੇਬ ਵਿਚੋਂ ਇਕ ਲੰਮਾ ਸਾਰਾ ਛੁਰਾ ਕਢਿਆ। ਜ਼ੋਰ ਦੀ ਹੱਥ ਉਚਾ ਕਰਕੇ ਓਹ ਛੁਰੇ ਨੂੰ ਆਪਣੇ ਢਿਡ ਵਿਚ ਮਾਰਨ ਹੀ ਲਗਾ ਸੀ ਜਾਂ ਉਸ

ਨੂੰ ਉਸ ਦੇ ਅੰਦਰਲੇ ਨੇ ਆਵਾਜ਼ ਦਿਤੀ—'ਕੁਮਾਰ! ਜੇ ਮਰਨਾ ਹੀ ਹੈ ਤਾਂ ਮਰਦੀ ਵੇਰ ਇਕ ਵਾਰੀ ਚਿਤ੍ਰਾ ਦੇ ਦਰਸ਼ਨ ਤਾਂ ਕਰ ਲੈ।' ਜ਼ਮੀਰ ਦੀ ਇਹ ਦਲੀਲ ਕੁਮਾਰ ਨੂੰ ਜੱਚ ਗਈ। ਓਹ ਤੜਪ ਕੇ ਉਠ ਖਲੋਤਾ ਅਤੇ ਉਸੇ ਤਰ੍ਹਾਂ ਛੁਰਾ ਹਥ ਵਿਚ ਹੀ ਰਖ ਕੇ ਚਿਤ੍ਰਾ ਦੇ ਘਰ ਵਲ ਤੁਰ ਪਿਆ।

ਇਕ ਗਲੀ ਵਿਚ ਪਹੁੰਚ ਕੇ ਇਕ ਘਰ ਦੇ ਅਗੇ ਖਲੋ ਗਿਆ ਕੁਮਾਰ। ਉਸ ਦੇ ਹਿਰਦੇ ਵਿਚੋਂ ਆਵਾਜ਼ ਆਈ— 'ਕੁਮਾਰ! ਸੋਚ ਤਾਂ ਲੈ,ਅੰਦਰ ਕੋਈ ਖਤਰਾ ਤਾਂ ਨਹੀਂ।' ਫਿਰ ਓਸ ਦਾ ਉੱਤਰ ਵੀ ਓਸ ਦੇ ਹਿਰਦੇ ਨੇ ਆਪ ਹੀ ਦਿਤਾ— 'ਖਤਰਾ ਹੈ, ਤਾਂ ਹੋਵੇ। ਜਦ ਮਰਨਾ ਹੀ ਹੈ ਤਾਂ ਡਰਨਾ ਕਿਉਂ ਫੇਰ।' ਹਿਰਦੇ ਦੀ ਏਸ ਖਿਚਾ ਖਿਚੀ ਵਿਚ ਕੁਮਾਰ ਨਿਧੜਕ ਹੋ ਕੇ ਮਕਾਨ ਦੇ ਅੰਦਰ ਚਲਾ ਗਿਆ ਡਿਉੜੀ ਲੰਘ ਕੇ, ਦੂਰੋਂ ਹੀ ਉਸ ਦੀ ਨਿਗਾਹ ਇਕ ਸਜੇ ਹੋਏ ਕਮਰੇ ਉਤੇ ਪਈ। ਜਲਦੀ ਜਲਦੀ ਪੈਰ ਪੁਟਦਾ ਓਹ ਕਮਰੇ ਵਿਚ ਚਲਾ ਗਿਆ। ਚਿਤ੍ਰ ਮੂਧੀ ਲੰਮੀ ਪਈ ਹੋਈ ਸੀ, ਕੁਰਸੀਆਂ ਕੋਚ ਅਤੇ ਨਵਾਰੀ ਪਲੰਘ ਛਡ ਕੇ, ਭੁੰਜੇ ਹੀ। ਉਸ ਦੇ ਕਪੜੇ ਮੈਲੇ ਜਹੇ ਹੋਏ ਹੋਏ ਸਨ। ਵਾਲ ਖੁਲ੍ਹੇ ਹੋਏ ਸਨ। ਕੁਮਾਰ ਚਿਤ੍ਰਾ ਦੀ ਇਹ ਹਾਲਤ ਵੇਖ ਕੇ ਤੜਪ ਜਿਹਾ ਗਿਆ। ਜਲਦੀ ਨਾਲ ਉਸ ਨੇ ਕਿਹਾ—'ਚਿਤ੍ਰਾ!'

ਆਪ ਨੂੰ ਬੁਲਾਂਦਿਆਂ ਸੁਣ ਚਿਤ੍ਰਾ ਜਲਦੀ ਨਾਲ ਘਬਰਾ ਕੇ ਉਠ ਬੈਠੀ ਅਤੇ ਸਾਹਮਣੇ ਹੀ ਕੁਮਾਰ ਨੂੰ ਵੇਖ ਪਾਗਲਾਂ ਵਾਂਗ ਅਬੜਵਾਹੇ'ਕੁਮਾਰ,ਪਿਆਰੇ ਕੁਮਾਰ!'ਕਹਿੰਦੀ ਉਠੀ ਅਤੇ ਦੌੜ ਕੇ ਕੁਮਾਰ ਦੇ ਗਲ ਨਾਲ ਜਾ ਲੱਗੀ। ਅੱਖੀਆਂ

ਵਿਚੋਂ ਹੰਝੂਆਂ ਦਾ ਹੜ ਵਗ ਤੁਰਿਆ.........ਕੁਮਾਰ ਦਾ ਹਿਰਦਾ ਵੀ ਫੁਟ ਫੁਟ ਕੇ ਬਾਹਰ ਨਿਕਲਣ ਨੂੰ ਕਰ ਰਿਹਾ ਸੀ ਮਗਰ ਫੇਰ ਉਸ ਨੂੰ ਇਵੇਂ ਭਾਸਿਆ ਜਿਵੇਂ ਚਿਤ੍ਰਾ ਇਹ ਸਭ ਕੁਝ ਵਿਖਾਵਾ ਕਰ ਰਹੀ ਹੈ। ਉਸ ਨੇ ਚਿਤ੍ਰਾ ਦੀਆਂ ਵਿਲਕਣੀਆਂ ਨੂੰ ਉਸ ਦਾ ਚਲਿਤ੍ਰ ਸਮਝਿਆ। ਇਸੇ ਲ਼ਈ ਜ਼ਰਾ ਹੌਂਸਲਾ ਕਰ ਕੇ ਕੁਮਾਰ ਨੇ ਚਿਤ੍ਰਾ ਨੂੰ ਧਿਰਕਾਰਦਿਆਂ ਹੋਇਆਂ ਕਿਹਾ—'ਬਸ ਬਸ ਚਿਤ੍ਰਾ! ਪਰੇ ਰਹਿ ਮੇਰੇ ਕੋਲੋਂ, ਮੈਨੂੰ ਪਾਪਾਂ ਦਾ ਭਾਗੀ ਨਾ ਬਣਾ।'

ਚਿਤ੍ਰਾ ਪਰੇ ਨਹੀਂ ਹਟੀ ਪਰ ਗਲ ਨਾਲੋਂ ਲਥ ਕੇ ਕੁਮਾਰ ਦੇ ਚਰਨਾਂ ਨਾਲ ਜਾ ਲੱਗੀ। ਓਹ ਫੁਟ ਫੁਟ ਕੇ ਰੋ ਰਹੀ ਸੀ ਜਾਂ ਕੁਮਾਰ ਨੇ ਫੇਰ ਕਿਹਾ—'ਚਿਤ੍ਰਾ! ਕੀ ਲਵੇਂਗੀ ਇਹ ਤ੍ਰਿਯਾ ਚਰਿੱਤ੍ਰ ਕਰਕੇ.....ਤੂੰ ਸੁਖੀ ਰਹੋ, ਮੈਂ..... ਮੇਰਾ ਕੀ ਹੈ, ਛੁਰੀ ਕੋਲ ਹੈ—ਇਹੋ ਮੇਰਾ ਸਾਥ ਦੇਵੇਗੀ, ਹੁਣ, ਮੈਨੂੰ ਸਦਾ ਦੀ ਨੀਂਦ ਸਵਾ ਕੇ.....'

'ਨਹੀਂ ਕੁਮਾਰ ਜੀ......ਇਵੇਂ ਨਾ ....'

'ਚਿਤ੍ਰਾ! ਮੈਂ ਕਿਹਾ ਸੀ ਸਾਡਾ ਪ੍ਰੇਮ ਸੁਪਨਾ ਤਾਂ ਨਹੀਂ ਹੋ ਜਾਇਗਾ, ਸੋ ਸਚਮੁਚ ਹੀ ਤੂੰ ਮੇਰੇ ਪਿਆਰ ਨੂੰ ਠੁਕਰਾ ਦਿੱਤਾ.....'

ਇਹ ਗੱਲ ਅਜੇ ਕੁਮਾਰ ਨੇ ਪੂਰੀ ਵੀ ਨਹੀਂ ਕੀਤੀ ਸੀ ਕਿ ਚਿਤ੍ਰਾ ਨੇ ਕੁਮਾਰ ਦੇ ਹਥ ਵਿਚੋਂ ਛੁਰੀ ਖੋਹ ਕੇ—'ਪ੍ਰੇਮ ਨੂੰ ਠੁਕਰਾਇਆ ਨਹੀਂ, ਅਪਨਾਇਆ ਹੈ।' ਇਹ ਕਹਿੰਦਿਆਂ ਹੋਇਆਂ ਓਹ ਛੁਰੀ ੳਸ ਨੇ ਆਪਣੇ ਸੀਨੇ ਵਿਚ ਖਭੋ ਲੀਤੀ। ਲਹੂ ਦਾ ਨਾਲਾ ਵਗ ਤੁਰਿਆ ਅਤੇ ਓਹ ਧੜਾਮ ਕਰ ਕੇ

ਫਰਸ਼ ਉਤੇ ਡਿਗ ਪਈ। ਬੇ-ਸੁਰਤਾਂ ਵਾਂਗ ਛੇਤੀ ਨਾਲ ਅਗੇ ਵਧ ਕੇ ਕੁਮਾਰ ਨੇ ਚਿਤ੍ਰਾ ਦੇ ਸਿਰ ਥਲੇ ਆਪਣਾ ਪੱਟ ਦੇ ਕੇ, ਆਪਣੇ ਵਗਦੇ ਅੱਥਰੂਆਂ ਨੂੰ ਉਸ ਦੇ ਨੈਣਾਂ ਉਤੇ ਸੁਟਦਿਆਂ ਹੋਇਆਂ ਕਿਹਾ-'ਚਿਤ੍ਰਾ ! ਇਹ ਕੀ ਕੀਤਾ ਤੂੰ ? ਕੀ ਮੇਰਾ ਏਥੇ ਆਉਣਾ ਠੀਕ ਨਹੀਂ ਸੀ ? ਪਰ ਮੈਂ ਕੀ ਕਰਦਾ, ਮੈਂ ਵੀ ਤਾਂ ਮਰਨ ਤੋਂ ਪਹਿਲਾਂ ਇਕ ਵਾਰੀ ਤੈਨੂੰ ਵੇਖਣਾ ਚਾਹੁੰਦਾ ਸਾਂ......'

ਚਿੱਤ੍ਰਾ ਦਰਦ ਨਾਲ ਕੁਝ ਮੁਸਕ੍ਰਾਈ। ਬੜੀ ਮੁਸ਼ਕਲ ਨਾਲ ਉਸ ਨੇ ਆਪਣਾ ਹਥ ਉਚਾ ਕਰ ਕੇ ਕੁਮਾਰ ਦੇ ਅੱਥਰੂ ਪੂੰਝੇ ਅਤੇ ਫਿਰ ਦੋਹਾਂ ਕੋਮਲ, ਅਧ ਟੁਟੀਆਂ ਬਾਹਵਾਂ ਨਾਲ ਕੁਮਾਰ ਨੂੰ ਜਕੜਦਿਆਂ ਹੋਇਆਂ ਟੁਟੇ ਫੁਟੇ ਸ਼ਬਦਾਂ ਵਿਚ ਬੋਲੀ-'ਕੁਮਾਰ ! ਰੋਵੋ... ਨਾ, ਮੈਂ......ਤਾਂ.........ਪ੍ਰੇਮ ਨੂੰ......... ਅਪਨਾਇਆ ਹੈ । ਇਹੋ......ਪ੍ਰੇਮ......ਹੁਣ...ਸਾਨੂੰ ਦੋਂਹ...ਤੋਂ ..ਇਕ...ਕਰ...ਦੇਵੇਗਾ...'

ਚਿਤ੍ਰਾ ਦੇ ਸੀਨੇ ਵਿਚੋਂ ਛੁਰੀ ਨੂੰ ਜ਼ੋਰ ਨਾਲ ਬਾਹਰ ਖਿੱਚ ਕੇ ਕੁਮਾਰ ਨੇ ਛੇਤੀ ਨਾਲ ਓਹੋ ਛੁਰੀ ਆਪਣੇ ਸੀਨੇ ਵਿਚ ਮਾਰ ਲਈ। ਮਰਦੀਆਂ ਹੋਈਆਂ ਚਿਤ੍ਰਾ ਦੀਆਂ ਅੱਖੀਆਂ ਨੇ ਇਹ ਸਭ ਕੁਝ ਵੇਖਿਆ ਪਰ ਉਸ ਦੇ ਨਿਕਲ ਰਹੇ ਸਵਾਸਾਂ ਵਿਚੋਂ ਇਹੋ ਨਿਕਲ ਸਕਿਆ-'ਕੁਮਾਰ...ਪਿਆਰੇ !

ਸ਼ਕਤੀ ਹੀਨ ਹੋਏ ਕੁਮਾਰ ਨੇ ਚਿਤ੍ਰਾ ਦੀਆਂ ਅੱਖੀਆਂ ਵਿਚ ਅੱਖੀਆਂ ਪਾ ਕੇ ਚਿਤ੍ਰਾ ਨੂੰ ਕਿਹਾ-'ਚਿਤ੍ਰਾ ! ਕਾਹਲੀ ਨਾ ਕਰੀਂ, ਮੈਂ ਵੀ ਨਾਲ ਹੀ ਜਾਣਾ ਹੈ।' ਅੱਖੀਆਂ ਤਾਂ ਚਿਤ੍ਰਾ ਦੀਆਂ ਸ਼ਾਇਦ ਜੋਤ ਹੀਨ ਹੋ ਰਹੀਆਂ ਸਨ ਪਰ ਮਰਦੇ ਹੋਏ

ਕੰਨਾਂ ਨੇ ਕੁਮਾਰ ਦੇ ਟੁਟੇ ਫੁਟੇ ਸ਼ਬਦ ਚਿਤ੍ਰਾ ਦੇ ਤੜਪਦੇ ਦਿਲ ਤਕ ਪਹੁੰਚਾ ਦਿਤੇ। ਜਿਸ ਦੇ ਉਤਰ ਵਿਚ ਚਿੱਤ੍ਰਾ ਦੇ ਬੁਲ੍ਹ ਕੁਝ ਮੁਸਕ੍ਰਾਂਦੇ ਦਿਸੇ। ਕੁਮਾਰ ਨੇ ਪਾਗਲਾਂ ਵਾਂਗ ਝੁਕਦਿਆਂ ਹੋਇਆਂ ਆਪਣੇ ਬੁਲ੍ਹਾਂ ਨੂੰ ਉਸ ਦੇ ਬੁਲ੍ਹਾਂ ਉਤੇ ਰੱਖ ਦਿਤਾ। ਸ਼ਾਇਦ ਉਹ ਚਿੱਤ੍ਰਾ ਦੇ ਨਿਕਲ ਰਹੇ ਸਵਾਸਾਂ ਨੂੰ ਆਪਣੇ ਅੰਦਰ ਪਾਉਣ ਲੱਗਾ ਸੀ.....ਅਤੇ ਮਨੋਹਰ ਕਮਰੇ ਦੀ ਦਲੀਜ ਦੀ ਚੌਗਾਠ ਵਿਚ ਜੜਿਆ, ਤਸਵੀਰ ਬਣੀ ਦੇਖ ਰਿਹਾ ਸੀ, ਦੋਹਾਂ ਪ੍ਰੇਮੀਆਂ ਦੇ ਲਹੂ ਨੂੰ ਗਲਵਕੜੀ ਪਾ ਕੇ, ਇਕ ਹੁੰਦਿਆਂ।



# ਪਗਲਾ

'ਦੁਖੇ ਹੋਏ ਦਾ ਦੁਖ, ਦੁਖੀ ਹੀ ਵੰਡਾਂਦਾ ਹੈ......'

ਉਸ ਨੂੰ ਕੋਈ ਨਹੀਂ ਜਾਣਦਾ ਸੀ । ਚਿਰ ਹੋਇਆ, ਇਕ ਸਾਧੂ ਨਾਲੋਂ ਏਥੇ ਰਹਿ ਗਿਆ ਸੀ, ਬਸ ਓਦੋਂ ਤੋਂ ਇਸੇ ਬੋਹੜ ਦੇ ਥਲੇ ਘਰ ਬਣਾਈ ਬੈਠਾ ਸੀ। ਦਿਨ-ਰਾਤ, ਧੁਪ-ਮੀਂਹ, ਲੋ-ਝਖੜ, ਤਾ-ਠੰਡ ਸਭ ਉਸ ਨੇ ਏਥੇ ਹੀ ਬਤਾਏ ਸਨ। ਕੱਲਾ ਹੀ ਮਨ ਨਾਲ ਪਤਾ ਨਹੀਂ ਕੀ ਕੀ ਗੱਲਾਂ ਕਰਦਾ ਰਹਿੰਦਾ ? ਆਪਣੇ ਆਪ ਹੱਸਦਾ, ਰੋਂਦਾ, ਨੱਚਦਾ, ਗਾਂਦਾ। ਇਕ ਮੈਲੀ ਫਟੀ ਹੋਈ ਧੋਤੀ ਉਸ ਦੇ ਲੱਕ ਨਾਲ ਚਿਮਟੀ ਰਹਿੰਦੀ, ਜਿਸ ਨੂੰ ਸਦਾ ਹੀ ਬੰਨ੍ਹਣ ਦੀ ਲੋੜ ਨਾ ਭਾਸਦੀ, ਬੰਨ੍ਹਣ ਤੇ ਵੀ ਓਸ ਫੱਟੀ ਹੋਈ ਧੋਤੀ ਨਾਲ ਉਸ ਦੀ ਪੱਤ ਢੱਕੀ ਤੇ ਨਾ ਜਾਂਦੀ !

ਛੋਟੇ ਛੋਟੇ ਬੱਚਿਆਂ ਦੀ ਖੇਲ ਲਈ ਤਾਂ ਉਹ ਇਕ ਖਡੌਣਾ ਸੀ; ਲਾਗਲੇ ਘਰਾਂ ਦੇ ਬੱਚੇ, ਉਸ ਨੂੰ ਦਿਨ ਭਰ ਘੇਰੀ ਰਖਦੇ- ਉਸ ਨੂੰ ਚਿੜਾਂਦੇ, ਉਸ ਦੀਆਂ ਹਾਸੋ ਹੀਣੀਆਂ ਗੱਲਾਂ ਸੁਣਦੇ ਅਤੇ ਉਸ ਦਾ ਰਗ ਢੰਗ ਵੇਖ ਕੇ ਹੱਸਦੇ ਹੱਸਦੇ ਦੂਹਰੇ ਹੋ ਜਾਂਦੇ।

ਬੋਹੜ ਤੋਂ ਥੋੜੀ ਵਿਥ ਤੇ ਇਕ ਸ਼ਿਵਾਲਾ ਸੀ। ਸ਼ਿਵਰਾਤ੍ਰੀ ਦਾ ਤਿਉਹਾਰ ਹੋਣ ਕਰ ਕੇ ਅੱਜ ਸ਼ਿਵਾਲੇ ਵਿਚ ਬੜੀ ਰੌਣਕ ਸੀ। ਬੱਚਿਆਂ ਨੂੰ ਖੁਸ਼ ਕਰਨ ਲਈ ਮੰਦਰ ਦੀ

ਡਓੜੀ ਵਿਚ ਪਗਲਾ ਨੱਚਦਾ ਹੋਇਆ, ਬੇਸੁਰੇ ਰਾਗ ਅਲਾਪਣ ਲੱਗਾ। ਛੋਟੇ ਛੋਟੇ ਤਮਾਸ਼ਾਈਆਂ ਦੇ ਝੁੰਡ ਉਸ ਨੂੰ ਘੇਰ ਕੇ ਖੁਸ਼ੀ ਨਾਲ ਤੌੜੀਆਂ ਮਾਰਨ ਲਗੇ ਅਤੇ ਕਈ ਤਰ੍ਹਾਂ ਦੇ ਨਾਚ ਵਖਾਉਣ ਲਈ ਤਰਲੇ ਕਰਨ ਲਗੇ। ਲੰਗੜੇ ਕੁੱਤੇ ਦਾ ਨਾਚ, ਡੱਡੂ ਦਾ ਨਾਚ, ਲੂਮੜੀ ਦਾ ਨਾਚ-ਸਾਰੇ ਨਾਚਾਂ ਦੇ ਅਨੋਖੇ ਨਮੂਨੇ ਵਿਖਾ ਕੇ ਉਸ ਨੇ ਸਾਰਿਆਂ ਨੂੰ ਖੂਬ ਹਸਾਇਆ ਤੇ ਆਪ ਵੀ ਹੱਸਦਾ ਹੱਸਦਾ ਧਰਤੀ ਉਤੇ ਲੋਟਪੋਟ ਹੋਣ ਲੱਗਾ।

ਹੁਣ ਉਸ ਦੀ ਮਰਜ਼ੀ ਵੇਸ਼ਵਾ ਨਾਚ ਵਿਖਾਉਣ ਦੀ ਹੋਈ। ਝੱਟ ਹੀ ਆਪਣੀ ਧੋਤੀ ਖੋਹਲ ਕੇ, ਚੁੰਨੀ ਵਾਂਗ ਸਿਰ ਤੇ ਲੈ ਕੇ, ਵੇਸ਼ਵਾ ਨਾਚ ਦਾ ਨਮੂਨਾ ਦਿਖਾਉਣ ਲੱਗਾ। ਮੰਦਰ ਵਿਚ ਆਈਆਂ ਇਸਤ੍ਰੀਆਂ ਨੇ ਲੱਜਾ ਨਾਲ ਮੂੰਹ ਫੇਰ ਲੀਤਾ, ਪੁਰਸ਼ ਰੌਲਾ ਪਾਉਣ ਲਗੇ, ਪਰ ਬੱਚੇ ਬੜੇ ਅਨੰਦ ਨਾਲ ਤੌੜੀਆਂ ਮਾਰ ਕੇ ਹੱਸਣ ਲਗੇ।

ਰੌਲਾ ਸੁਣ ਕੇ ਪੁਜਾਰੀ ਨੱਠਾ ਆਇਆ। ਪਾਗਲ ਨੂੰ ਇਵੇਂ ਨੰਗਿਆਂ ਨੱਚਦਿਆਂ ਵੇਖ ਕੇ ਓਹ ਗੁਸੇ ਨਾਲ ਭੌਂਦਲ ਗਿਆ, ਝਟ ਹੀ ਮੰਦਰ ਵਿਚੋਂ ਮੋਟਾ ਡੰਡਾ ਕਢ ਲਿਆਇਆ। ਦੋ ਚਾਰ ਸੱਟਾਂ ਪਗਲੇ ਦੇ ਲੱਕ ਵਿਚ ਮਾਰ ਕੇ ਪੁਜਾਰੀ ਨੇ ਉਸ ਨੂੰ ਧੋਤੀ ਬੰਨਣ ਵਾਸਤੇ ਹੁਕਮ ਦਿੱਤਾ। ਪਗਲਾ ਚੀਕਾਂ ਮਾਰਦਾ ਹੋਇਆ, ਧੋਤੀ ਨੂੰ ਲੱਕ ਨਾਲ ਲਵੇਟਦਾ ਹੋਇਆ ਨੱਠ ਪਿਆ। ਫੇਰ ਆਪਣੇ ਬੋਹੜ ਦੇ ਥੱਲੇ ਆ ਕੇ ਧਰਤੀ ਉਤੇ ਲੰਮਾ ਪਿਆ ਕਿੰਨਾ ਚਿਰ, ਆਪੇ ਨਾਲ ਗੱਲਾਂ ਕਰਦਾ ਰਿਹਾ... ......।

... ... ...

ਇਕ ਜੀਵ ਪੁਜਾਰੀ ਦੇ ਆਪਣੇ ਘਰ ਵਿਚੋਂ ਵੀ ਪਗਲੇ ਦਾ ਨਾਚ ਦੇਖ ਰਿਹਾ ਸੀ। ਇਹ ਪੁਜਾਰੀ ਦੀ ਲੜਕੀ 'ਤਾਰਾ' ਸੀ। ਜਦ ਸਾਰੇ ਪਗਲੇ ਦਾ ਨਾਚ ਵੇਖ ਵੇਖ ਕੇ ਹੱਸ ਰਹੇ ਸਨ ਤਾਂ ਤਾਰਾ ਦੀਆਂ ਦੋਹਾਂ ਅਖੀਆਂ ਵਿਚੋਂ ਛਮਾ ਛਮ ਹੰਝੂ ਕਿਰ ਰਹੇ ਸਨ। ਓਹ ਵਿਧਵਾ ਸੀ। ਅਵਸਥਾ ਕੋਈ ਵੀਹ ਬਾਈ ਸਾਲ ਹੋਵੇਗੀ। ਜੋਬਨ ਦਾ ਖਜ਼ਾਨਾ ਅਤੁਟ ਸੀ, ਉਸ ਕੋਲ ਪੁਰ ਸੁੰਦ੍ਰਤਾ ਉਤੇ ਸਾਦੀ ਰੰਗਤ ਚੜ੍ਹੀ ਹੋਈ ਸੀ- ਤੇਜ਼ੀ ਨਹੀਂ ਸੀ, ਚੰਚਲਤਾ ਨਹੀਂ ਸੀ। ਘਰ ਤੇ ਮੰਦਰ ਤੋਂ ਬਾਹਰ ਉਹ ਕਦੀ ਕਿਤੇ ਨਹੀਂ ਜਾਂਦੀ। ਬਾਹਰ ਦੇ ਕਿਸੇ ਪ੍ਰਾਣੀ ਨਾਲ ਵੀ ਉਸ ਦਾ ਮੇਲ ਜੋਲ ਨਹੀਂ ਰਿਹਾ ਸੀ ਹੁਣ। ਉਸ ਦੇ ਬਾਕੀ ਜੀਵਨ ਦਾ ਕ੍ਰਤੱਵ ਕੇਵਲ ਇਹ ਸੀ ਕਿ ਸ਼ਿਵਜੀ ਅਰ ਪਿਤਾ ਜੀ ਦੀ ਸੇਵਾ ਕਰਨਾ।

ਇਕ ਭਾਰ ਹੋਰ ਸੀ ਉਸ ਉਤੇ-ਉਹ ਸੀ ਇਹ ਪਗਲਾ। ਪ੍ਰਗਟ ਜਾਂ ਲੁਕਵਾਂ ਉਹ ਪਗਲੇ ਨੂੰ ਖਾਣ ਨੂੰ ਦੇਂਦੀ ਅਤੇ ਜਿਵੇਂ ਕਿਵੇਂ ਹੋ ਸਕਦਾ, ਉਹ ਉਸ ਦੀ ਸੇਵਾ ਕਰਕੇ, ਉਸ ਦੇ ਨਿਸ਼ੰਗ, ਦੁਖੀ ਜੀਵਨ ਦਾ ਦੁਖ ਦੂਰ ਕਰਨ ਦਾ ਯਤਨ ਕਰਦੀ।

ਪਗਲੇ ਵਾਸਤੇ ਉਸ ਦੇ ਦੁਖ ਅਤੇ ਚਿੰਤਾ ਦਾ ਅੰਤ ਨਹੀਂ ਸੀ। ਠੰਡੀਆਂ ਰਾਤਾਂ ਵਿਚ ਉਹ ਬਿਸਤਰੇ ਤੇ ਪਈ ਹੋਈ ਸੋਚਦੀ, 'ਪਗਲਾ ਏਸ ਵੇਲੇ ਕੱਲਾ, ਐਨੀ ਠੰਢ ਵਿਚ, ਬੋਹੜ ਦੇ ਥਲੇ, ਧਰਤੀ ਉਤੇ ਪਿਆ, ਠਰੂ ਠਰੂ ਕਰ ਰਿਹਾ ਹੋਵੇਗਾ।' ਇਸੇ ਸੋਚ ਦੇ ਨਾਲ ਹੀ ਉਸ ਦਾ ਚੈਨ ਆਰਾਮ ਨਸ਼ਟ ਹੋ ਜਾਂਦਾ। ਮੁੜ ਨੀਂਦ ਨਾ ਪੈਂਦੀ। ਚੋਰੀ ਚੋਰੀ,

ਹੌਲੀ ਹੌਲੀ ਜਾ ਕੇ ਉਹ ਪਗਲੇ ਦੇ ਕੋਲ ਅੱਗ ਬਾਲ ਆਉਂਦੀ। ਅੱਗ ਬਾਲ ਕੇ ਆ ਕੇ ਵੀ ਉਸ ਦੀ ਵਿਆਕੁਲਤਾ ਘਟਦੀ ਨਹੀਂ। ਉਹ ਸੋਚਦੀ-'ਪਗਲਾ ਕਿਤੇ ਅੱਗ ਨਾਲ ਆਪਣੇ ਹਥ ਪੈਰ ਨਾ ਸਾੜ ਲਵੇ।' ਤਾਰਾ ਦਾ ਆਪਣਾ ਜੀਵਨ ਵੀ ਇਕ ਵਿਧਵਾ ਦਾ ਜੀਵਨ ਸੀ ਪਰ ਪਗਲੇ ਦੀਆਂ ਗੱਲਾਂ ਸੋਚ ਸੋਚ ਕੇ ਉਸ ਦੇ ਦੁਖਾਂ ਵਿਚ ਵਾਧੇ ਪਈ ਜਾਂਦੇ ਸਨ।

ਸਾਰਿਆਂ ਤੋਂ ਵਧ ਉਸ ਨੂੰ ਇਹ ਸੋਚ ਕੇ ਦੁਖ ਹੁੰਦਾ ਸੀ ਕਿ ਉਹ ਅਭਾਗਾ ਆਪਣੇ ਮੰਦ ਭਾਗੀ ਹੋਣ ਦੀ ਕੋਈ ਗੱਲ ਨਹੀਂ ਸਮਝਦਾ। ਐਨਾ ਦੁਖ ਹੋਣ ਤੇ ਵੀ ਉਹ ਅਨੰਦ ਨਾਲ ਭਰਪੂਰ ਹੈ, ਇਹ ਗੱਲ ਸੋਚਣ ਨਾਲ ਤਾਰਾ ਦਾ ਦਿਲ ਟੋਟੇ ਟੋਟੇ ਹੋ ਜਾਂਦਾ। ਈਸ਼ਵਰ ਨੇ ਪਗਲੇ ਨੂੰ ਸਾਰੇ ਸੁਖਾਂ ਤੋਂ ਵਾਂਧਿਆਂ ਰਖਿਆ ਹੈ, ਪਰ ਸਮਝਣ ਦੀ ਸਾਰੀ ਸ਼ਕਤੀ ਵੀ ਕਿਉਂ ਖੋਹ ਲੀਤੀ ਹੈ?—ਤਾਰਾ ਨੂੰ ਭਾਸਦਾ, ਇਹੋ ਉਸ ਦਾ ਵਡਾ ਦੁਖ ਹੈ। (ਹਾਲਾਂ ਕਿ ਈਸ਼ਵਰ ਨੇ ਇਹੋ ਹੀ ਇਕ ਸੁਖ ਪਗਲੇ ਨੂੰ ਦਿੱਤਾ ਹੋਇਆ ਸੀ। ਕਿਉਂਕਿ ਦੁਖੀ ਹੋਣ ਤੇ ਵੀ ਸੋਚ ਸ਼ਕਤੀ ਨਾਸ ਹੋ ਜਾਣ ਕਰਕੇ ਉਸ ਨੂੰ ਦੁਖ, ਦੁਖ ਪ੍ਰਤੀਤ ਨਹੀਂ ਹੁੰਦਾ ਸੀ) ਪਰ ਤਾਰਾ ਦੇ ਖਿਆਲਾਂ ਅਨੁਸਾਰ ਇਹੋ ਈਸ਼ਵਰ ਦਾ ਵੱਡਾ ਅਨਿਆਇ ਸੀ। ਇਸੇ ਲਈ ਜਦ ਸਾਰੇ ਪਗਲੇ ਦਾ ਨਾਚ ਵੇਖ ਵੇਖ ਕੇ ਹਸ ਰਹੇ ਸਨ ਤਾਂ ਉਹ ਬਾਰੀ ਦੀ ਸੀਖ ਫੜ ਕੇ, ਇਕ ਟੱਕ ਪਗਲੇ ਦੇ ਅਸੁੰਦਰ, ਗੰਦੇ ਮੂੰਹ ਵਲ ਤਕਦੀ ਤ੍ਰਿਪ ਤ੍ਰਿਪ ਅਥਰੂ ਕੇਰ ਰਹੀ ਸੀ। ਫੇਰ ਪਗਲੇ ਨੂੰ ਪਿਤਾ ਦੇ ਹਥੋਂ ਡੰਡੇ ਵਜਦੇ ਵੇਖ ਕੇ, ਉਸ ਦਾ ਹਿਰਦਾ ਪਗਲੇ ਦੀ ਵੇਦਨਾ ਸਮਝ ਕੇ ਬਰਫ ਵਾਂਗ ਜੰਮ

ਗਿਆ ਸੀ। ਪਗਲੇ ਦੀ ਦੁਖਾਂਤ ਦੇਹੀ ਨੂੰ ਜਿਨਾ ਤਾਰਾ ਸਮਝਦੀ ਹੈ, ਓਨਾ ਹੋਰ ਸ਼ਾਇਦ ਹੀ ਕੋਈ ਸਮਝ ਸਕੇ—ਕਿਉਂਕਿ.....?

ਬਹੁਤ ਚਿਰ ਤਾਂ ਨਹੀਂ ਹੋਇਆ ਜਦ ਤਾਰਾ ਖੁਸ਼ੀਆਂ ਦੇ ਖੇੜੇ ਵਿਚ ਖਿੜੇ ਹੋਏ ਹਿਰਦੇ ਨਾਲ ਸੌਹਰੇ ਗਈ ਸੀ। ਓਥੇ ਜਾ ਕੇ ਸੁਪਨ-ਨਗਰੀ ਦੀ ਅਨੰਦ-ਧਾਰਾ ਵਿਚ ਕੇਵਲ ਇਕ ਸਾਲ ਲਈ ਉਹ ਆਪਣੇ ਆਪ ਨੂੰ ਭੁਲ ਗਈ ਸੀ ਫੇਰ..... ਪਤਾ ਨਹੀਂ ਕਿਵੇਂ ਹਨੇਰਾ ਘੁਪ ਘੇਰ ਆਇਆ। ਉਫ਼ ਜਿਸ ਪਤੀ ਦੇ ਮੁਖੜੇ ਵਲ ਵੇਖਦਿਆਂ ਅਨੰਦ ਆਉਂਦਾ ਸੀ, ਜਿਸ ਦੇ ਆਦਰ ਅਰ ਪਿਆਰ ਨਾਲ ਉਹ ਰਾਣੀ ਬਣੀ ਸੀ, ਉਹ ਪਤੀ ਪਾਗਲ ਹੋ ਗਿਆ। ਪਤੀ ਨੂੰ ਪਾਗਲ ਕਰਨ ਦਾ ਕਾਰਨ ਉਹ ਆਪ ਹੀ ਤਾਂ ਸੀ ਪਰ ਇਹ ਕੇਵਲ ਉਸ ਨੂੰ ਪਤਾ ਸੀ ਜਾਂ ਉਸ ਦੇ ਜੇਠ ਨੂੰ... ਹਾਏ! ਕਿੰਨੀ ਦਰਦਨਾਕ ਵਾਰਤਾ ਹੈ...।

ਤਾਰਾ ਦੇ ਵਿਵਾਹ ਤੋਂ ਵਰ੍ਹਾ ਪਹਿਲਾਂ ਹੀ ਜੇਠਾਣੀ ਮਰੀ ਸੀ। ਜੇਠ ਕੱਲਾ ਸੀ। ਜਾਇਦਾਦ ਦਾ ਅੰਤ ਨਹੀਂ ਸੀ, ਮੁਫਤ ਦੀ ਸੌਹਰਿਉਂ ਮਿਲ ਗਈ ਸੀ। ਜ਼ੋਰ ਦੇਣ ਤੇ ਵੀ ਉਸ ਨੇ ਦੂਜਾ ਵਿਆਹ ਨਹੀਂ ਕਰਵਾਇਆ, ਕਹਿਣ ਲੱਗਾ, 'ਪਹਿਲੋਂ ਮੈਂ ਆਪਣੇ ਪੁਤਰਾਂ ਵਰਗੇ ਭਰਾ ਨੂੰ ਵਿਵਾਹਾਂਗਾ, ਫੇਰ ਵੇਖੀ ਜਾਊ।' ਤਾਰਾ ਦੀ ਸੁੰਦ੍ਰਤਾ ਵੇਖਦਿਆਂ ਹੀ ਉਸ ਦੀ ਨੀਅਤ ਬਦਲ ਗਈ। ਦੂਜੀ ਸ਼ਾਦੀ ਕਰਨ ਦਾ ਵਿਚਾਰ ਬਿਲਕੁਲ ਹਟ ਗਿਆ। ਵਰ੍ਹਾ ਭਰ ਤਾਂ ਉਸ ਦੀ ਕੋਸ਼ਸ਼ ਸਫਲ ਨਾ ਹੋਈ ਪਰ ਵਿਆਹ ਤੋਂ ਵਰ੍ਹਾ ਪਿਛੋਂ ਤਾਰਾ ਦੇ ਪਤੀ

ਦੀ ਨੌਕਰੀ ਲਗ ਗਈ। ਓਹ ਸਾਰਾ ਦਿਨ ਨੌਕਰੀ ਤੇ ਰਹਿੰਦਾ ਅਤੇ ਜੇਠ ਨੂੰ ਘਰ ਰਹਿਕੇ, ਮਾਇਆ ਦੇ ਝਲਕਾਰੇ ਪਾ ਪਾ ਕੇ, ਭੋਲੀ ਭਾਲੀ ਤਾਰਾ ਉਤੇ ਡੋਰੇ ਸੁਟਣ ਦਾ ਸਮਾਂ ਮਿਲ ਜਾਂਦਾ। ਓਹ ਕਿਹਾ ਕਰਦਾ 'ਦੇਖ ਤਾਰਾ ਮੇਰੇ ਕੋਲ ਐਨਾ ਧਨ ਹੈ ਕਿ ਮੇਰਾ ਦੂਜਾ ਵਿਵਾਹ ਹੋਣ ਵਿਚ ਜਰਾ ਦੇਰ ਨਹੀਂ ਲਗ ਸਕਦੀ। ਪਰ ਮੈਂ ਸੋਚਦਾ ਹਾਂ ਕਿ ਕਿਉਂ ਨਾ ਤੈਨੂੰ ਹੀ ਆਪਣੀ ਸਾਰੀ ਜਾਇਦਾਦ ਦੀ ਮਾਲਕ ਬਣਾ ਦੇਵਾਂ। ਕਮਾ ਕਮਾ ਕੇ ਉਹ ਕਿੰਨੀ ਕੁ ਕਠੀ ਕਰ ਲਵੇਗਾ, ਮੌਜਾਂ ਮਾਣੋਗੇ ਪਏ, ਬੱਸ ਤੂੰ ਸਿਰਫ ਮੇਰੇ ਨਾਲ ਘੁਲ ਮਿਲ ਜਾ। ਕਿਸੇ ਨੂੰ ਪਤਾ ਵੀ ਨਹੀਂ ਲਗੇਗਾ ਅਤੇ ਸਾਡਾ ਦੋਹਾਂ ਦਾ ਕੰਮ ਵੀ ਚਲ ਪਵੇਗਾ।' ਇਹੋ ਜਹੀਆਂ ਹਰ ਰੋਜ਼ ਦੀਆਂ ਗਲਾਂ ਨਾਲ, ਨਾਗਨੀ ਮਾਇਆ ਨੇ ਆਪਣੇ ਝਲਕਾਰੇ ਮਾਰ ਮਾਰ ਕੇ, ਅਣਭੋਲ ਬਾਲਕਾ ਨੂੰ ਡਸ ਲੀਤਾ। ਤਾਰਾ ਨੇ ਜੇਠ ਨੂੰ ਹਾਂ ਕਰ ਦਿਤੀ। ਅਜੇ ਪੂਰੀ ਤਰ੍ਹਾਂ ਘਿਉ ਖਿਚੜੀ ਨਹੀਂ ਹੋਏ ਸਨ ਕਿ ਇਕ ਦਿਨ ਮਾਲਕ ਦੇ ਕਿਸੇ ਰਿਸ਼ਤੇਦਾਰ ਦੀ ਮੌਤ ਦੇ ਕਾਰਨ ਕੰਮ ਬੰਦ ਹੋਣ ਕਰਕੇ, ਤਾਰਾ ਦੇ ਪਤੀ ਨੂੰ ਜਲਦੀ ਛੁਟੀ ਹੋ ਗਈ। ਉਸ ਨੂੰ ਪਤਨੀ ਨਾਲ ਬੇਹਦ ਪ੍ਰੇਮ ਸੀ। ਚਾਂਈਂ ਚਾਂਈਂ ਸਿਧਾ ਘਰ ਵਲ ਨੂੰ ਹੀ ਆਇਆ। ਓਹ ਹੌਲੀ ਹੌਲੀ ਮਕਾਨ ਵਿਚ ਵੜਿਆ ਤਾਂ ਕਿ ਪਿਛੋਂ ਦੀ ਜਾ ਕੇ ਤਾਰਾ ਦੀਆਂ ਅਖਾਂ ਮੀਟ ਲਵੇ। ਤਾਰਾ ਬੁਝ ਨਹੀਂ ਸਕੇਗੀ ਕਿ ਕੌਣ ਹੈ। ਪਿਆਰ ਦੇ ਅਨੋਖੇ ਲਡੂ ਭੋਰਦਾ ਉਹ ਦਬੇ ਪੈਰੀਂ ਪੌੜੀਆਂ ਚੜ੍ਹਿਆ। ਢੋਏ ਹੋਏ ਬੂਹੇ ਨੂੰ ਵੀ ਉਸ ਨੇ ਹੌਲੀ ਜਹੀ ਖੋਹਲਿਆ ਅਤੇ ਅੰਦਰ ਲੰਘ ਗਿਆ। ਹੈਂ! ਤਾਰਾ ਅਤੇ ਵਡੇ ਭਰਾ ਨੂੰ ਇਵੇਂ...

...........ਕਠਿਆਂ ਪਿਆਂ ਵੇਖ ਕੇ, ਉਸ ਦਾ ਦਮਾਗ ਸਹਾਰ ਨਹੀਂ ਸਕਿਆ। ਪਿਆਰ ਜ਼ਹਿਰ ਬਣ ਕੇ ਉਸ ਦੇ ਦਮਾਗ ਨੂੰ ਚੜ੍ਹ ਗਿਆ। ਸੋਚ-ਸ਼ਕਤੀ ਜਵਾਬ ਦੇ ਗਈ, ਓਹ ਜ਼ੋਰ ਦੀ ਖਿੜ ਖਿੜਾ ਕੇ ਹਸਿਆ ਅਰ ਪਾਗਲ ਹੋ ਗਿਆ।

ਬਿਲਕੁਲ ਅਨੱਰਥ ਹੋ ਜਾਣ ਤੋਂ ਪਹਿਲਾਂ ਹੀ ਤਾਰਾ ਦੀਆਂ ਅਖੀਆਂ ਖੁਲ੍ਹ ਗਈਆਂ। ਧਨ ਰੂਪੀ ਨਾਗ ਦੇ ਡੰਗ ਦੀ ਜ਼ਹਿਰ ਉਤਰ ਗਈ। ਕਾਮੀਂ ਜੇਠ ਦਾ ਪ੍ਰਭਾਵ ਉਡ ਗਿਆ ਅਰ ਫੇਰ ਲੰਮੇ...ਬਹੁਤ ਲੰਮੇ ਦੋ ਸਾਲਾਂ ਤਕ ਪਾਗਲ ਪਤੀ ਦੀ ਸੇਵਾ ਕੀਤੀ। ਵਿਚਾਰੀ, ਦੁਖੀ ਤਾਰਾ ਨੇ, ਹੰਝੂਆਂ ਵਿਚ ਵਹਿ ਕੇ,ਮਾਰ ਤੇ ਝਿੜਕਾਂ ਖਾ ਕੇ,ਪਰਵਾਨੇ ਵਾਂਗ ਨਾਲ ਨਾਲ ਰਹਿ ਕੇ ਪਤੀ ਦੀ ਸੇਵਾ ਕੀਤੀ ਪਰ ਉਸ ਦੀ ਭੁਲ ਬਖਸ਼ੀ ਨਹੀਂ ਗਈ। ਨਾਗਨੀ ਮਾਇਆ ਨੇ ਜ਼ਹਿਰ ਦੀ ਥਾਂ ਉਸ ਦੇ ਜੀਵਣ ਵਿਚ, ਆਪਣੇ ਡੰਗ ਨਾਲ ਦੁਖ ਹੀ ਦੁਖ ਭਰ ਦਿਤਾ। ਪਿਛੋਂ ਪੰਜ ਵਰ੍ਹੇ ਪਾਗਲ ਪੱਤੀ ਦੀ ਯਾਦ ਵਿਚ ਅਤੇ ਪਸ਼ਚਾਤਾਪ ਨਾਲ ਰੋ ਰੋ ਕੇ ਤਾਰਾ ਨੇ ਕਟੇ ਹਨ। ਪਗਲੇ ਨੂੰ ਵੇਖਦਿਆਂ ਹੀ ਉਸ ਨੂੰ ਇਵੇਂ ਪ੍ਰਤੀਤ ਹੁੰਦਾ ਜਿਵੇਂ ਉਸ ਦਾ ਪਤੀ ਮੁੜ ਜੀਵਤ ਹੋ ਕੇ ਪਗਲਾ ਬਣ ਕੇ ਏਥੇ ਆ ਗਿਆ ਹੈ, ਫੇਰ ਭਲਾ ਪਗਲੇ ਦੇ ਦੁਖ ਨਾਲ ਉਸ ਦਾ ਹਿਰਦਾ ਕਿਉਂ ਨਾ ਰੋਵੇ ? ...ਅਤੇ ਜਦ ਉਸ ਦੇ ਪਿਤਾ, ਪੁਜਾਰੀ ਨੇ, ਪਗਲੇ ਨੂੰ ਮਾਰਿਆ, ਤਾਰਾ ਨੇ ਮੂੰਹ ਫੇਰ ਕੇ, ਦੋਹਾਂ ਹਥਾਂ ਨਾਲ ਢਕ ਲੀਤਾ। ਉਸ ਤੋਂ ਮਾਰ ਸਹੀ ਨਹੀਂ ਗਈ। ਜਦ ਪਗਲਾ ਮਾਰ ਖਾ ਕੇ ਬੋਹੜ ਦੇ ਥਲੇ ਬੈਠਾ ਆਪੇ ਨਾਲ ਗੁਨ ਗਣਾ ਰਿਹਾ ਸੀ ਤਾਂ ਤਾਰਾ, ਬਲੀ ਦਿਤੇ ਜਾਣ ਵਾਲੇ ਬਕਰੇ ਦੀ

ਨਿਆਈਂ ਤੜਫ ਰਹੀ ਸੀ।

ਚਿਰ ਪਿਛੋਂ, ਸ਼ਿਵਾਲੇ ਦਾ ਰੌਲਾ ਸ਼ਾਂਤ ਹੋ ਜਾਣ ਤੇ, ਤਾਰਾ ਹੌਲ ਹੌਲੀ, ਸੰਕੋਚ ਨਾਲ ਉਸ ਬੋਹੜ ਥਲੇ ਪਗਲੇ ਕੋਲ ਗਈ। ਨਾਲ ਹੀ ਉਹ ਇਕ ਧੋਤੀ ਅਤੇ ਕੁਝ ਖਾਣਾ ਲੈ ਆਈ ਸੀ। ਪਗਲਾ ਉਸ ਵੇਲੇ ਕਲਾ ਪਿਆ ਪਤਾ ਨਹੀਂ ਕੀ ਬੁੜ ਬੜਾ ਰਿਹਾ ਸੀ ਅਤੇ ਨਾਲ ਹੀ ਰੋਣ ਦੀ ਥਾਂ ਹੱਸ ਰਿਹਾ ਸੀ। ਉਸ ਨੂੰ ਮਾਰ ਦਾ ਕੋਈ ਰੰਜ ਨਹੀਂ ਸੀ, ਕੋਈ ਸੋਚ ਨਹੀਂ ਸੀ, ਸ਼ਾਂਤ ਸਰੋਵਰ ਬਣੀ ਲੰਮਾ ਪਿਆ ਹੋਇਆ ਸੀ। ਭਾਵੇਂ ਉਹ ਚੀਥੜੇ ਹੋਈ ਹੋਈ ਧੋਤੀ ਲਈ ਪਿਆ ਸੀ ਪਰ ਉਸ ਦੀ ਪੱਤ ਉਵੇਂ ਹੀ ਨੰਗੀ ਸੀ। ਤਾਰਾ ਨੂੰ ਇਸੇ ਗਲੋਂ ਜ਼ਰਾ ਸੰਕੋਚ ਹੋਇਆ ਪਰ ਏਸ ਮਨ ਦੀ ਹੀਨਤਾ ਉਤੇ ਵਿਜੈ ਪਾ ਕੇ, ਧੋਤੀ ਦੇਂਦਿਆਂ ਹੋਇਆਂ ਉਸ ਨੇ ਪਗਲੇ ਨੂੰ ਕਿਹਾ—'ਇਹ ਧੋਤੀ ਬੰਨ ਲਵੋ।'

ਪਗਲੇ ਨੇ ਹਿਤ ਭਰੀ ਅਵਾਜ਼ ਸੁਣ ਕੇ, ਹਥ ਵਧਾ ਕੇ ਧੋਤੀ ਲੈ ਲਈ। ਪੂਰੇ ਪੰਜ ਗਜ਼ ਦੀ ਧੋਤੀ ਪਗਲਾ ਸੰਭਾਲਕੇ ਓੜ ਨਹੀਂ ਸਕਿਆ, ਉਸ ਨੇ ਧੋਤੀ ਇਵੇਂ ਕਿਵੇਂ ਲੱਕ ਨਾਲ ਲਵੇਟ ਲਈ। ਤਾਰਾ ਆਖਿਰ ਇਸਤ੍ਰੀ ਸੀ। ਓਹ ਕੁਝ ਚਿਰ ਲਈ ਮੂੰਹ ਭਵਾਈ ਖੜੀ ਰਹੀ—ਪਲਟ ਕੇ ਪਗਲੇ ਵਲ ਵੇਖਿਆ, ਪਗਲਾ ਠੀਕ ਤਰ੍ਹਾਂ ਧੋਤੀ ਓੜ ਨਹੀਂ ਸਕਿਆ ਸੀ। ਤਦ ਓਸ ਨੇ ਸਾਰੀ ਲਜਿਆ ਅਤੇ ਸੰਕੋਚ ਨੂੰ ਹਟਾ ਕੇ ਆਪ ਓਸ ਨੂੰ ਚਗੀ ਤਰ੍ਹਾਂ ਧੋਤੀ ਬੰਨ ਦਿਤੀ, ਅਰ ਫੇਰ ਇਕ ਰੱਸੀ ਧੋਤੀ ਉਤੇ ਇਵੇਂ ਕੱਸ ਕੇ ਬੰਨ ਦਿਤੀ ਕਿ ਉਹ ਸਹਿਜੇ ਹੀ ਖੁਲ ਨਾ ਸਕੇ।

ਪਗਲਾ ਮੂੰਹ ਅਡੀ, ਹੈਰਾਨ ਹੋਇਆ, ਚੁਪ ਵੇਖਦਾ ਰਿਹਾ...ਹਾਂ ਓਹ ਤਾਰਾ ਦੇ ਮੁਖੜੇ ਵਲ ਤਕਦਾ ਰਿਹਾ।

ਧੋਤੀ ਬੰਨਣ ਤੋਂ ਪਿਛੋਂ ਖਾਣਾ ਖਵਾ ਕੇ, ਸ਼ਾਂਤ ਕਰਕੇ ਤਾਰਾ ਨੇ ਤੁਰਨ ਲਗਿਆਂ, ਇਕ ਹਉਕਾ ਲੈ ਕੇ ਆਪਣੀਆਂ ਤਰ ਅੱਖੀਆਂ ਪਲੇ ਨਾਲ ਪੂੰਝੀਆਂ।......

... ... ... ... ...

ਤਾਰਾ ਦੇ ਏਸ ਹਿਤ ਨੇ ਪਗਲੇ ਦੇ ਬੇਸੁਧ ਮਨ ਵਿਚ ਹਲ ਚਲ ਪਾ ਦਿਤੀ। ਅਗੇ ਵੀ ਕਈ ਵਾਰੀ ਉਸ ਦੇ ਹਿਰਦੇ ਸਾਗਰ ਦੀਆਂ ਤਰੰਗਾਂ ਉਬਲ ਪੈਂਦੀਆਂ ਸਨ ਪਰ ਉਹ ਉਬਾਲ ਕੁਝ ਐਵੇਂ ਹੀ ਲੰਘ ਜਾਇਆ ਕਰਦਾ ਸੀ। ਪਰ ਅੱਜ ਦੀ ਜਵਾਰ ਭਾਟਾ ਤੋਂ ਪਗਲੇ ਨੂੰ ਪ੍ਰਤੀਤ ਹੋ ਰਿਹਾ ਸੀ ਕਿ ਉਸ ਨੂੰ ਸੁਧ ਵਿਚ ਲਿਆਉਣ ਦੀ ਚੇਸ਼ਟਾ ਹੋ ਰਹੀ ਹੈ।

ਜਦ ਤਕ ਤਾਰਾ ਕੋਲ ਸੀ, ਉਹ ਇਕਾਗਰ ਬਿਰਤੀ ਨਾਲ ਓਸ ਵਲ ਵੇਖ ਰਿਹਾ ਸੀ, ਉਸ ਦੀ ਸੇਵਾ ਲੈ ਰਿਹਾ ਸੀ—ਕੋਈ ਸੋਚ, ਕੋਈ ਹਲਚਲ ਉਸ ਦੇ ਮਨ ਵਿਚ ਨਹੀਂ ਆਈ ਸੀ, ਕੇਵਲ ਜਦ ਤਾਰਾ ਉਸ ਨੂੰ ਧੋਤੀ ਬੰਨਣ ਲਗੀ ਸੀ ਤਾਂ ਉਸ ਨੂੰ ਕੁਝ ਲਜਾ ਅਨੁਭਵ ਹੋਈ। ਤਾਰਾ ਚਲੀ ਗਈ, ਉਹ ਉਸ ਨੂੰ ਜਾਂਦਿਆਂ ਵੇਖਦਾ ਰਿਹਾ, ਉਸ ਦੇ ਮਨ ਨੂੰ ਇਵੇਂ ਲਗਾ ਤਾਰਾ ਸੁੰਦਰ ਹੈ, ਸਨੇਹੀ ਅਤੇ ਦਿਆਲੂ ਹੈ, ਉਸ ਦਾ ਹਿਰਦਾ ਤਾਰਾ ਦੇ ਸਨੇਹ ਅਥਵਾ ਪ੍ਰੀਤੀ ਨਾਲ ਪੀੜਤ ਹੋ ਉਠਿਆ। ਉਸ ਨੂੰ ਇਛਾ ਹੋਣ ਲਗੀ, ਦੌੜ ਕੇ ਤਾਰਾ ਨੂੰ ਬਾਹਾਂ ਵਿਚ ਲੈ ਕੇ ਹਿਰਦੇ ਨਾਲ ਲਾ ਲਵਾਂ ....ਪਰ ਨਾਲ ਹੀ ਆਪਣੀ ਇਛਾ ਪੂਰੀ ਕਰਨ ਵਿਚ ਉਸ ਨੂੰ ਲਾਜ

ਆਂਦੀ ਪ੍ਰਤੀਤ ਹੋਈ।

ਤਾਰਾ ਦੇ ਪਿਆਰ ਵਿਚ ਉਸ ਦੀ ਚਿਰਾਂ ਦੀ ਗਈ ਹੋਈ ਸੁਧ-ਬੁਧ, ਹੌਲੀ ਹੌਲੀ ਸਵੇਰ ਦੇ ਪ੍ਰਕਾਸ਼ ਵਾਂਗ ਉਸ ਦੇ ਚਿਤ ਉਤੇ ਛਾ ਗਈ, ਬਹੁਤੇਰੀਆਂ ਗਲਾਂ ਇਕ-ਇਕ ਕਰ ਕੇ ਉਸ ਨੂੰ ਯਾਦ ਆਉਣ ਲਗੀਆਂ, ...ਉਹ ਏਥੋਂ ਦਾ ਰਹਿਣ ਵਾਲਾ ਨਹੀਂ, ਬਹੁਤ ਦਿਨ ਪਹਿਲੇ ਉਹ ਇਕ ਸਾਧੂ ਨਾਲ ਆਇਆ ਸੀ, ਸਾਧੂ ਨੇ ਉਸ ਨੂੰ ਬੀਮਾਰੀ ਦੀ ਹਾਲਤ ਵਿਚ ਰਾਹ ਵਿਚੋਂ ਚੁਕ ਕੇ ਦਵਾ ਦਾਰੂ ਕਰ ਕੇ ਚੰਗਾ ਕੀਤਾ ਸੀ, ਫੇਰ ਅਨੇਕਾਂ ਤੀਰਥਾਂ ਵਿਚੋਂ ਫਿਰ ਕੇ ਉਹ ਏਥੇ ਰਹਿ ਗਿਆ ਸੀ।

ਓਹ ਇਕ ਗਰੀਬ ਪਰਵਾਰ ਦੀ ਅਕਲੌਤੀ ਸੰਤਾਨ ਸੀ, ਵਿਧਵਾ ਮਾਂ ਦੇ ਹਨੇਰੇ ਜੀਵਣ ਵਿਚ ਆਸ਼ਾ ਦਾ ਦੀਵਾ ਸੀ, ਮਾਂ ਓਸੇ ਦੇ ਚਾਨਣੇ ਨਾਲ, ਹਨੇਰੇ ਵਿਚ ਵੀ ਜੀਵਣ ਦੀਆਂ ਪੌੜੀਆਂ ਚੜ੍ਹੀ ਜਾਂਦੀ ਸੀ। ਸਾਰੀ ਹਿੰਮਤ ਨਾਲ ਉਸ ਨੇ ਓਸ ਨੂੰ ਕਾਲਜੀਏਟ ਬਣਾ ਦਿਤਾ ਸੀ। ਸ਼ੈਕਸਪੀਅਰ ਦੀ ਲੇਖਣੀ ਪੜ੍ਹ ਕੇ ਉਸ ਦੇ ਸੋਚ ਸਾਗਰ ਵਿਚ ਅਕਹਿ ਲਹਿਰਾਂ ਉਠਦੀਆਂ ਸਨ, ਉਸ ਨੂੰ ਵੀ ਇਕ ਲੇਖਕ ਬਨਣ ਦਾ ਸ਼ੌਕ ਉਤਪੰਨ ਹੋ ਗਿਆ ਸੀ। ਉਸ ਦਾ ਮਨ ਹੁਣ ਇਕ ਕਵੀ ਦੇ ਮਨ ਦੀ ਰੰਗਤ ਵਿਚ ਰੰਗਿਆ ਜਾ ਰਿਹਾ ਸੀ ਪਰ ਉਹ ਗਰੀਬ ਸੀ। ਉਸ ਦੀ ਸਫ਼ਾਰਸ਼ ਨਹੀਂ ਸੀ। ਉਸ ਦੇ ਦਿਲ ਨੂੰ ਧੀਰਜ ਦੇਣ ਲਈ ਇਹ ਵੀ ਖਿਆਲ ਆ ਜਾਂਦਾ ਕਿ ਸ਼ੈਕਸਪੀਅਰ ਵੀ ਤਾਂ ਪਹਿਲਾਂ ਗਰੀਬ ਸਾਧਾਰਨ ਪੁਰਸ਼ ਸੀ। ਇਹੋ ਵਿਚਾਰ ਕੇ ਬੀ. ਏ. ਪਾਸ ਕਰਨ ਤੋਂ ਪਿਛੋਂ ਦਿਨ

ਰਾਤ ਇਕ ਕਰਕੇ, ਮਾਂ ਦੀਆਂ ਝਿੜਕਾਂ ਸਹਿ ਕੇ ਉਸ ਨੇ ਇਕ ਕਿਤਾਬ ਲਿਖੀ–'ਗਰੀਬ ਦਾ ਦਿਲ' ਕਿਤਾਬ ਮੁਕੰਮਲ ਕਰਕੇ ਉਹ ਐਨਾ ਖੁਸ਼ ਸੀ ਕਿ ਜਿਵੇਂ ਕਾਰੂ ਦਾ ਖਜ਼ਾਨਾ ਲੱਭ ਪਿਆ ਹੋਵੇ। ਹੁਣ ਉਸ ਨੂੰ ਛਪਾਉਣ ਲਈ ਉਹ ਥਾਂ ਥਾਂ ਤੇ ਟਕਰਾਂ ਮਾਰਦਾ ਪਰ ਕਿਸੇ ਨੇ ਵੀ ਗਰੀਬ ਦਾ ਦਿਲ ਵਧਾਇਆ ਨਹੀਂ, ਘਰ ਆਉਂਦਿਆਂ ਨੂੰ ਖਰਚ ਕੀਤੇ ਹੋਏ ਲਾਭ ਦੀ ਆਸ ਵਿਚ ਬੈਠੀ ਮਾਂ ਪੁਛਦੀ, 'ਕਾਕਾ ਕੁਝ ਕਮਾਇਆ ...' ਉਹ ਮੁੜ ਹੀ ਪੈਂਦਾ ਘਰ ਤੋਂ ਅਤੇ ਫੇਰ ਟਕਰਾਂ। ਆਖਿਰ ਇਕ ਅਖਬਾਰ ਦੇ ਐਡੀਟਰ ਨੇ ਉਸ ਦੀ ਕਤਾਬ ਛਾਪਣ ਦਾ ਇਕਰਾਰ ਕੀਤਾ ਅਰ ਛਾਪਣ ਤੇ ਇਕ ਸੌ ਰੁਪਿਆ ਦੇਣ ਦਾ ਬਚਨ ਵੀ ਦਿਤਾ। ਡੁਬਦੇ ਨੂੰ ਤਿਨਕੇ ਦਾ ਸਹਾਰਾ। ਉਹ ਮਹੀਨੇ ਨੂੰ ਬੀਤਾਉਣ ਲੱਗਾ। ਇਕ ਦਿਨ ਕਤਾਬਾਂ ਵਾਲੇ ਬਜ਼ਾਰ ਵਿਚ ਲੰਘਦਿਆਂ ਉਸ ਦੀ ਨਜ਼ਰ 'ਗਰੀਬ ਦਾ ਦਿਲ' ਨਾਮ ਦੀ ਪੁਸਤਕ ਤੇ ਪਈ। ਉਸ ਦੇ ਹੱਥਾਂ ਨੇ ਨੱਚ ਕੇ ਉਹ ਕਿਤਾਬ ਫੜੀ। ਉਸ ਦੇ ਮੋਟੇ ਮੋਟੇ ਹਰਫਾਂ ਵਿਚ ਕਰਤਾ ਦੇ ਹੈਡਿੰਗ ਥਲੇ, ਉਸ ਦੇ ਆਪਣੇ ਨਾਮ ਦੀ ਥਾਂ, ਓਸੇ ਐਡੀਟਰ ਦਾ ਨਾਮ ਲਿਖਿਆ ਹੋਇਆ ਸੀ। ਗੁਸੇ ਨਾਲ ਉਸ ਦਾ ਦਮਾਗ ਭੌਂਦਲ ਗਿਆ। ਕਤਾਬ ਨੂੰ ਹਥ ਵਿਚ ਫੜ ਕੇ, ਉਹ ਉਚੀ ਉਚੀ ਇਹ ਕਹਿੰਦਾ ਹੋਇਆ ਐਡੀਟਰ ਦੇ ਦਫਤ੍ਰ ਵਲ ਨਠ ਪਿਆ ਕਿ 'ਇਹ ਕਤਾਬ ਮੇਰੀ ਹੈ ?' ਮੇਰਾ ਗਰੀਬ ਦਾ ਦਿਲ। ਦੁਕਾਨਦਾਰ ਨੇ ਪਿਛਾਂਹ ਨਠ ਕੇ ਕਤਾਬ ਖੋਹਣੀ ਚਾਹੀ ਪਰ ਉਹ ਬਾਲਾਂ ਵਾਂਗ ਉਚੀ ਉਚੀ ਰੋ ਪਿਆ ਅਤੇ ਨਾਲ ਹੀ ਕਹੀ ਗਿਆ,

'ਮੇਰਾ ਗਰੀਬ ਦਾ ਦਿਲ'। ਲੋਕੀ ਪਾਗਲ ਸਮਝ ਕੇ ਕੋਲੋਂ ਦੀ ਲੰਘ ਗਏ। ਦੁਕਾਨਦਾਰ ਨੇ ਕਤਾਬ ਖੋਹ ਲਈ। ਰੋਂਦਾ ਚੀਕਾਂ ਮਾਰਦਾ ਉਹ ਐਡੀਟਰ ਦੇ ਦਫਤਰ ਗਿਆ। ਐਡੀਟਰ ਨੇ ਉਸ ਦੀ ਪਛਾਣ ਤੋਂ ਵੀ ਨਾਂਹ ਕਰ ਦਿੱਤੀ। ਬਹੁਤ ਰੌਲਾ ਪਾਉਣ ਤੇ, ਨੌਕਰਾਂ ਕੋਲੋਂ ਪਾਸੇ ਭਨਵਾ ਦਿਤੇ। ਜਿਸ ਵੇਲੇ ਮਾਂ ਕੋਲ ਘਰ ਆਇਆ ਤਾਂ ਉਸ ਦੇ ਦਮਾਗ ਵਿਚੋਂ ਲਹੂ ਨਿਕਲ ਰਿਹਾ ਸੀ ਅਤੇ ਮੂੰਹੋਂ ਨਿਕਲ ਰਿਹਾ ਸੀ,'ਮੈਂ ਗਰੀਬ ਦਾ ਦਿਲ'। ਮਾਂ ਨੇ ਡਿਗਦੇ ਢਹਿੰਦੇ ਪੁਤਰ ਨੂੰ ਮੰਜੀ ਤੇ ਪਾਇਆ। ਉਸ ਦੀਆਂ ਸਧਰਾਂ ਦੇ ਸਾਰੇ ਹਵਾਈ ਕਿਲੇ ਟੁਟ ਗਏ। ਸਵੇਰੇ ਪੁਤਰ ਪਾਗਲ ਹੋ ਗਿਆ, ਫੇਰ ਵੀ ਮਾਂ ਦਾ ਦਿਲ, ਹੰਝੂ ਕੇਰ ਕੇ ਪਾਗਲ ਪੁਤਰ ਨੂੰ ਹਿਰਦੇ ਵਿਚ ਰਖ ਲੀਤਾ ਪਰ ਨਹੀਂ ਰਖ ਸਕੀ। ਵਾਰ-ਵਾਰ ਉਹ ਘਰ ਤੋਂ 'ਮੈਂ ਗਰੀਬ ਦਾ ਦਿਲ'ਕਹਿੰਦਾ ਨੱਠ ਜਾਂਦਾ,ਬਹੁਤ ਖੋਜ,ਭਾਲ ਕਰਕੇ ਮਾਂ ਫੜ ਲਿਆਉਂਦੀ। ਇਵੇਂ ਹੀ ਇਕ ਦਿਨ ਜਾਣੇ ਕਿਥੇ ਚਲਾ ਗਿਆ, ਕੋਈ ਉਸ ਦਾ ਪਤਾ ਨਾ ਦੱਸ ਸਕਿਆ।

ਅੱਜ ਉਸੇ ਪਗਲੇ ਨੂੰ, ਤਾਰਾ ਦੇ ਸਨੇਹ ਭਰੇ ਵਿਵਹਾਰ ਨੇ ਇਹ ਸਾਰੀਆਂ ਗੱਲਾਂ ਦੋਹਰਾ ਦਿਤੀਆਂ। ਮਾਂ ਦੀ ਯਾਦ ਆਉਂਦਿਆਂ ਹੀ ਉਸਦੀਆਂ ਅੱਖੀਆਂ ਵਿਚੋਂ ਅਥਰੂ ਕਿਰਨ ਲਗੇ। ਮਾਂ ਦਾ ਪਤਾ ਲੈਣ ਲਈ ਉਹ ਵਿਆਕੁਲ ਹੋ ਗਿਆ.....

ਅੱਜ ਓਸ ਪਗਲੇ ਨੂੰ ਮਾਂ ਯਾਦ ਆ ਗਈ। ਉਸ ਦਾ ਹਿਰਦਾ ਰੋ ਪਿਆ, ਮਾਂ ਕੋਲ ਜਾਣ ਲਈ ਉਹ ਤਰਲੋ ਮਛੀ ਹੋਣ ਲੱਗਾ। ਮਗਰ ਉਹ ਕਿਵੇਂ ਜਾਏਗਾ? ਉਸ ਦਾ ਘਰ

ਬਹੁਤ ਦੂਰ ਹੈ, ਉਸ ਦੇ ਕੋਲ ਰੇਲ ਦਾ ਕਰਾਇਆ ਨਹੀਂ ? ਇਹ ਉਸ ਨੂੰ ਕੌਣ ਦੇਵੇਗਾ ? ਸੋਚਦਿਆਂ-ਸੋਚਦਿਆਂ ਉਹ ਸੰਧਿਆ ਦੇ ਹਨੇਰੇ ਵਿਚ ਸੌਂ ਗਿਆ। ਠੰਢ ਦੀ ਮਾਰ ਤੋਂ ਬਚਣ ਵਾਸਤੇ ਉਹ ਆਪਣੀ ਧੋਤੀ ਨਾਲ ਆਪਣੀ ਦੇਹ ਢਕ ਕੇ ਸੌਂ ਰਿਹਾ ਸੀ। ਅੱਜ ਉਸ ਨੂੰ ਠੰਢ ਦਾ ਅਨੁਭਵ ਐਨਾ ਹੋ ਰਿਹਾ ਸੀ ਕਿ ਉਸ ਦੀ ਨੀਂਦ ਟੁਟ ਗਈ। ਉਸ ਨੇ ਵੇਖਿਆ—ਤਾਰਾ ਇਕ ਲਕੜੀਆਂ ਦਾ ਛੋਟਾ ਜਿਹਾ ਢੇਰ ਬਾਲਣ ਦੀ ਕੋਸ਼ਸ਼ ਕਰ ਰਹੀ ਹੈ। ਤੀਲੇ ਬਾਲ ਕੇ, ਉਸ ਉਤੇ ਲਕੜੀ ਦੇ ਛੋਟੇ-ਛੋਟੇ ਟੋਟੇ ਰਖ ਕੇ ਉਹ ਫੂਕ ਮਾਰ ਰਹੀ ਹੈ।

ਅੱਖੀਆਂ ਖੋਲ੍ਹ ਕੇ, ਦੇਖ ਕੇ ਉਹ ਮੋਹਤ ਹੋ ਗਿਆ। ਹਿਲਿਆ ਤਕ ਨਹੀਂ, ਚੁਪ ਚਾਪ ਰਿਹਾ। ਬੁਝ ਰਹੀ ਅੱਗ ਵਿਚ ਫੂਕ ਦੇਣ ਨਾਲ ਉਸ ਦੀ ਉਜਲ ਲਾਟ ਨਾਲ ਤਾਰਾ ਦਾ ਮੁਖੜਾ ਵੀ ਉਜਲਾ ਹੋ ਗਿਆ ਸੀ, ਧੂੰਏਂ ਨਾਲ ਉਸ ਦੇ ਨੈਣ ਮਤਵਾਲੇ ਜਹੇ ਹੋ ਕੇ ਸਜਲ ਹੋ ਰਹੇ ਸਨ ਐਸ ਵੇਲੇ ਉਹ ਪਗਲੇ ਨੂੰ ਬਹੁਤ ਹੀ ਸੁੰਦਰ ਦਿਸ ਰਹੀ ਸੀ। ਪਾਗਲ ਪਿਆਸੀ ਨਿਗਾਹ ਨਾਲ ਉਸ ਨੂੰ ਵੇਖਦਾ ਹੋਇਆ ਪਿਆ ਰਿਹਾ—ਓਹ ਜਾਗ ਪਿਆ ਹੈ, ਇਹ ਉਸ ਨੇ ਜ਼ਾਹਰ ਨਹੀਂ ਹੋਣ ਦਿਤਾ।

ਬੜੇ ਯਤਨ ਨਾਲ ਬੁਝ ਰਿਹਾ ਢੇਰ ਫੇਰ ਗਰਮ ਹੋ ਗਿਆ।ਤਾਰਾ ਗੋਡਿਆਂ ਭਾਰ ਬੈਠੀ ਹੋਈ ਸੀ,ਉਠ ਖੜੀ ਹੋਈ। ਚਲੀ ਜਾਣ ਤੋਂ ਪਹਿਲਾਂ ਇਕ ਵਾਰ ਉਹ ਪਗਲੇ ਵਲ ਤਕੀ, ਅਤੇ ਕਿਵੇਂ ਉਸ ਨੂੰ ਹੋਰ ਸ਼ਾਂਤੀ ਅਤੇ ਆਰਾਮ ਦਿਤਾ ਜਾ ਸਕਦਾ ਹੈ, ਇਹੋ ਹੀ ਉਹ ਸੋਚ ਰਹੀ ਸੀ ਕਿ ਉਸ ਨੇ

ਵੇਖਿਆ ਕਿ ਪਗਲਾ ਨੀਂਦਰ ਵਿਚ ਨਹੀਂ ਹੈ, ਬਲਕਿ ਉਹ ਉਸ ਵਲ ਲਲਚਾਂਦੀਆਂ ਨਜ਼ਰਾਂ ਨਾਲ ਤਕ ਰਿਹਾ ਹੈ। ਤਾਰਾ ਘਬਰਾ ਗਈ ! ਝਟ ਆਪਣੀ ਸਾੜ੍ਹੀ ਨਾਲ ਚੰਗੀ ਤਰ੍ਹਾਂ ਦੇਹ ਢਕ ਕੇ, ਉਹ ਪੈਰੋ ਪੈਰ ਪਿਛਾਂਹ ਪਰਤਣ ਲਗੀ।

ਪਗਲੇ ਨੇ ਉਠ ਕੇ ਕਿਹਾ-'ਐਨੀ ਦਇਆ ਕਰਕੇ ਜੇ ਆਈ ਹੈਂ ਦੇਵੀ, ਤਾਂ ਜਾ ਨਾ-ਜ਼ਰਾ ਬੈਠ..ਹੋਰ।' ਤਾਰਾ ਨੂੰ ਭਾਸਿਆ, ਜਿਵੇਂ ਇਕ ਦਮ ਹਜ਼ਾਰਾਂ ਟਲੀਆਂ ਓਸ ਦੇ ਕੰਨਾਂ ਵਿਚ ਵਜ ਪਈਆਂ ਸਨ। ਪਗਲੇ ਦੇ ਸ਼ਬਦਾਂ ਦੇ ਬੋਲ ਨੇ ਉਸ ਦੇ ਸਾਰੇ ਸਰੀਰ ਵਿਚ ਰੋਮਾਂਚ ਦੀ ਰੂਹ ਫੂਕ ਦਿਤੀ। ਉਹ ਪਰਤ ਕੇ ਦੌੜੀ। ਪਗਲਾ ਵੀ ਉਠ ਕੇ,ਉਸ ਦੇ ਪਿਛੇ ਨਠ ਪਿਆ। ਉਹ ਬੋਲਿਆ-'ਠਹਿਰ ਦੇਵੀ, ਡਰ ਨਾ, ਮੇਰੀ ਬਿਨੈ ਸੁਣ, ਮੇਰੇ ਤਰਲੇ ਸੁਣੇ ਬਿਨਾ ਤੂੰ ਨਾ ਜਾ.....' ਤਾਰਾ ਨਠੀ,-ਡਰ ਨਾਲ ਉਸ ਦੇ ਦਿਲ ਦੀ ਗੱਤ ਅਜ ਰੁਕ ਰਹੀ ਸੀ। ਪਰ ਜਿਨਾਂ ਸ਼ੀਘਰ ਉਹ ਦੌੜਨਾ ਚਾਹੁੰਦੀ ਸੀ, ਓਨੇ ਹੀ ਉਸ ਦੇ ਪੈਰ ਪੱਥਰ ਹੋਈ ਜਾਂਦੇ ਹਨ। ਰਹਿ ਰਹਿ ਕੇ ਮਨ ਵਿਚੋਂ ਸਵਾਲ ਉਠ ਰਿਹਾ ਸੀ 'ਅਜ ਪਗਲੇ ਨੂੰ ਕੀ ਹੋ ਗਿਆ.....' ਅਤੇ ਕੁਝ ਪੈਰ ਵਧਣ ਤੇ ਹੀ ਪਗਲੇ ਨੇ ਉਸ ਦਾ ਹਥ ਫੜ ਲੀਤਾ।

ਡਰ ਨਾਲ ਤਾਰਾ ਦੇ ਮੂੰਹੋਂ ਜ਼ੋਰ ਦੀ ਚੀਕ ਨਿਕਲੀ ਅਤੇ ਉਹ ਬੇਹੋਸ਼ ਹੋ ਗਈ। ਪਗਲੇ ਨੇ ਜਲਦੀ ਨਾਲ ਅਗੇ ਵਧ ਕੇ ਉਸ ਨੂੰ ਸੰਭਾਲ ਲੀਤਾ।

ਇਕ ਛਿਨ ਵਾਸਤੇ ਪਗਲਾ ਆਪਣੇ ਮਥੇ ਉਤੇ ਜ਼ੋਰ ਦੀ ਹਥ ਰਖਕੇ ਬੇ-ਸੁਧ ਤਾਰਾ ਦੇ ਡਰ ਨਾਲ ਭੂਕ ਹੋਏ ਮੁਖੜੇ

ਵੰਨੇ ਤਕਦਾ ਰਿਹਾ ਫੇਰ ਉਸ ਨੇ ਸੋਚ ਲੀਤਾ ਕੁਝ।

ਬੜੇ ਪਿਆਰ ਨਾਲ ਤਾਰਾ ਨੂੰ ਗੋਦੀ ਵਿਚ ਚੁਕ ਕੇ, ਉਸ ਦੇ ਘਰ ਵਲ ਵਧਿਆ। ਘਰ ਦੇ ਬਾਹਰ ਹੀ ਇਕ ਮੰਜੀ ਪਈ ਹੋਈ ਸੀ, ਤਾਰਾ ਨੂੰ ਓਥੇ ਲੰਮਿਆਂ ਪਾ ਕੇ ਓਹ ਪੁਜਾਰੀ ਨੂੰ, ਸੱਦਣ ਲਈ ਅੰਦਰ ਜਾਣ ਲਗਾ, ਪਰ ਤਾਰਾ ਨੂੰ ਹੋਸ਼ ਵਿਚ ਆ ਗਈ ਵੇਖ ਕੇ ਓਹ ਚੁਪ-ਚਾਪ, ਕੁਝ ਪਰੇ ਜਾ ਕੇ ਆੜ ਵਿਚ ਖਲੋ ਗਿਆ।

ਉਸ ਨੇ ਵੇਖਿਆ, ਹੋਸ਼ ਵਿਚ ਆ ਕੇ ਤਾਰਾ ਨੇ ਉਠਦਿਆਂ ਹੋਇਆਂ ਚੁਫੇਰੇ ਵੇਖਿਆ, ਫੇਰ ਨੱਠ ਕੇ ਘਰ ਦੇ ਅੰਦਰ ਚਲੀ ਗਈ ਅਤੇ ਕਵਾੜ ਬੰਦ ਕਰ ਲੀਤੇ।

ਪਗਲੇ ਨੇ ਇਕ ਲੰਮਾ ਸਾਹ ਖਿਚਿਆ ਅਤੇ ਹੌਲੀ ਹੌਲੀ ਮੁਰਦਾ ਚਾਲ ਨਾਲ, ਆਪਣੇ ਬੋਹੜ ਦੇ ਥਲੇ, ਓਸੇ ਬਲ ਰਹੇ ਲਕੜੀਆਂ ਦੇ ਢੇਰ ਕੋਲ, ਆ ਕੇ ਬੈਠ ਗਿਆ। ਤਾਰਾ ਦੇ ਇਵੇਂ ਡਰਨ ਨਾਲ ਉਸ ਨੂੰ ਅਕਹਿ ਸੱਟ ਵਜੀ ਸੀ। ਉਹ ਸੋਚਣ ਲਗਾ—'ਮੇਰੇ ਸਾਰੇ ਵਿਅਰਥ ਜੀਵਨ ਵਿਚ ਐਵੇਂ ਹੀ ਅਜ ਪਿਆਰ ਦੀ ਰੁਮਕ ਨੇ ਆ ਕੇ ਹਿਰਦੇ ਨੂੰ ਚੂਰ ਚੂਰ ਕਰ ਦਿਤਾ! ਕਿਡੀ ਮਨਹੂਸ ਘੜੀ ਵਿਚ ਮੇਰੀ ਸੁਧ ਬੁਧ ਮੁੜੀ ਹੈ! ਕਿੰਨਾ ਪਾਪ ਪੂਰਨ ਪਿਆਰ ਮੇਰੇ ਮਨ ਵਿਚ ਜਾਗ ਪਿਆ, ਪਤਾ ਨਹੀਂ ਕਿੰਨਾਕੁ ਸਰਵ ਨਾਸ਼ ਹੋਣ ਲਗਾ ਸੀ, ਕੇਵਲ ਹੋਸ਼ ਮੁੜ ਆਉਣ ਦੇ ਕਾਰਨ। ਉਸ ਦੇਵੀ ਨਾਲ, ਜਿੰਨੇ ਮੇਰੇ ਗੰਦੇ, ਅਰ ਕਲੇ ਜੀਵਨ ਦੀ, ਸਨੇਹ ਅਤੇ ਸੇਵਾ ਨਾਲ ਰਛਿਆ ਕੀਤੀ ਹੈ, ਹਾਂ ਉਸੇ ਦੇਵੀ ਨੂੰ ਹੀ ਮੈਂ ਕਿੰਨੇ ਭੱਦੇ ਵਤੀਰੇ ਨਾਲ ਪ੍ਰੇਮ ਭਾਵ ਪ੍ਰਗਟ ਕਰਨਾ

ਚਾਹਿਆ। ਉਹ ਮਨ ਵਿਚ ਕੀ ਕਹਿੰਦੀ ਹੋਵੇਗੀ? ਉਸ ਨੂੰ ਕਿੰਨਾ ਦੁਖ ਹੋਇਆ ਹੋਵੇਗਾ ? ਹੇ ਈਸ਼ਵਰ ! ਤੂੰ ਮੈਨੂੰ ਕਿਉਂ ਮੁੜ ਹੋਸ਼ ਦੇ ਦਿਤੀ। ਪ੍ਰਮਾਤਮਾਂ ਕਿਉਂ ? ਕਿਉਂ ਮੈਨੂੰ ਇਹੋ ਜਹੀਆਂ ਬੁਰੀਆਂ ਵਾਸ਼ਨਾਵਾਂ ਦਾ ਸ਼ਿਕਾਰ ਬਨਣ ਲਈ ਹੋਸ਼ ਦੇ ਦਿਤੀ। ਮੈਂ ਪਗਲਾ ਹੀ ਚੰਗਾ ਸਾਂ । ਦੁਨੀਆਂ ਮੇਰੇ ਤੇ ਹਸਦੀ ਸੀ, ਮੈਂ ਵੀ ਖੁਸ਼ ਹੁੰਦਾ ਸੀ। ਹੁਣ ਹੋਸ਼ ਦੇ ਕੇ ਮੈਨੂੰ ਘ੍ਰਿਣਾ ਦਾ ਭਾਗੀ ਬਣਾ ਦਿਤਾ ਈ, ਮੇਰੇ ਭੋਲੇ ਨਾਥ। ਪਹਿਲੀ ਹੋਸ਼ ਵਿਚ ਹੀ ਮੈਂ ਕੀ ਸੁਖ ਦਿਤਾ ਸੀ ਕਿਸੇ ਨੂੰ, ਜੋ ਤੂੰ ਮੈਨੂੰ ਫੇਰ ਓਹੋ ਸੁਧ ਬੁਧ ਦੇ ਦਿਤੀ। ਮਾਂ ! ਤੂੰ ਕਿਥੇ ਹੈਂ ! ਵੇਖ ਤੇਰੇ ਪੁਤਰ ਨੇ ਤੈਨੂੰ ਦੁਖ ਦੇ ਕੇ, ਹੁਣ ਤੇਰੀ ਹੀ ਜ਼ਾਤੀ ਦੇ ਇਕ ਹੋਰ ਪ੍ਰਾਣੀ ਨੂੰ ਵੀ ਦੁਖ ਦਿਤਾ ਈ। ਮਾਂ ! ਮੇਰੀ ਜ਼ਾਤੀ ਨੇ ਤਾਂ ਮੈਂ 'ਗਰੀਬ ਦਾ ਦਿਲ' ਖੋਹ ਕੇ, ਸੁਧ ਬੁਧ ਵੀ ਖੋਹ ਲੀਤੀ ਸੀ ਪਰ ਤੇਰੀ ਜ਼ਾਤੀ ਨੇ ਤਰਸ, ਦੈਆ, ਸੇਵਾ ਕਰਕੇ ਮੇਰੀ ਸੁਧ ਪ੍ਰਤਾ ਦਿਤੀ ਪਰ ਮੈਂ ਅਕ੍ਰਿਤਘਣ...... ...ਉਫ ! ਆਪਣੀ ਦਿਆਲੂ ਦੇਵੀ ਨੂੰ ਹੁਣ ਕਿਵੇਂ ਮੂੰਹ ਦਿਖਾਵਾਂਗਾ।' ਇਹ ਸੋਚਦਿਆਂ-ਸੋਚਦਿਆਂ ਉਸ ਦੀਆਂ ਅੱਖੀਆਂ ਵਿਚੋਂ ਅਥਰੂਆਂ ਦਾ ਹੜ੍ਹ ਵਗ ਤੁਰਿਆ।

... ... ... ... ...

ਦੂਜੇ ਦਿਨ ਸਵੇਰੇ ਉਠ ਕੇ ਤਾਰਾ ਨੇ ਵੇਖਿਆ-ਪਗਲੇ ਦੀ ਦੇਹ, ਉਸੇ ਬੋਹੜ ਦੇ ਦ੍ਰੱਖਤ ਦੀ ਇਕ ਡਾਲ ਉਤੇ ਲਮਕ ਰਹੀ ਹੈ। ਉਹੋ ਆਪਣੀ ਫਟੀ, ਪੁਰਾਣੀ ਧੋਤੀ ਉਸ ਨੇ ਲਕ ਨਾਲ ਲਵੇਟੀ ਹੋਈ ਹੈ ਅਤੇ ਉਸ ਦੀ ਦਿਤੀ ਹੋਈ ਧੋਤੀ

ਨਾਲ ਗਲ ਵਿਚ ਫਾਹੀ ਲਾਈ ਹੋਈ ਹੈ। ਆਸੇ ਪਾਸੇ ਖੜੇ ਹੋਏ ਬਚੇ ਬਲੇ ਖਲੋਤੇ ਤੌੜੀਆਂ ਮਾਰ ਰਹੇ ਹਨ। ਤਾਰਾ ਇਹ ਸਹਾਰ ਨਹੀਂ ਸਕੀ। ਜਲਦੀ ਨਾਲ ਭੌਂਦਲੀ ਹੋਈ ਸ਼ਿਵਾਲੇ ਵਲ ਨਠੀ ਅਤੇ ਮੰਦਰ ਦੀ ਦਲੀਜ ਉਤੇ ਜ਼ੋਰ ਦੀ ਮਥਾ ਮਾਰ ਕੇ, ਰੋਂਦਿਆਂ ਹੋਇਆਂ ਤਾਰਾ ਨੇ ਕਿਹਾ-'ਭੋਲੇ ਨਾਥ! ਤੂੰ ਗਵਾਹ ਹੈਂ, ਮੈਂ ਉਸ ਨੂੰ ਫਾਹੀ ਲੈਣ ਵਾਸਤੇ ਆਪਣੀ ਧੋਤੀ ਨਹੀਂ ਸੀ ਦਿਤੀ!'



# ਵਿਛੋੜਾ

ਸਵੇਰੇ ਬਸੰਤ ਹੈ।

ਕਪੜਿਆਂ ਵਿਚੋਂ ਇਕ ਬਸੰਤੀ ਰੁਮਾਲ ਡਿਗ ਪਿਆ। ਵੇਖਦਿਆਂ ਹੀ ਕਿਸ਼ਨ ਬਿਲਬਿਲਾ ਉਠਿਆ। ਇਕ ਸਾਲ ਪਹਿਲਾਂ ਅਜ ਦੇ ਹੀ ਦਿਨ ਉਸ ਦੀ ਰਾਧਾ ਉਸ ਕੋਲੋਂ ਵਿਛੜ ਗਈ ਸੀ। ਸਾਹਮਣੇ ਕੰਧ ਨਾਲ ਲਗੇ ਹੋਏ ਕੈਲੰਡਰ ਵਿਚ ਬਸੰਤ ਦੀ ਛੁਟੀ ਦੇ ਚੁਫੇਰੇ ਕਾਲੀ ਲੀਕ ਪਾ ਕੇ ਕੁਝ ਕਿਸ਼ਨ ਨੇ ਲਿਖਿਆ ਹੋਇਆ ਸੀ। ਉਸੇ ਕੁਝ ਲਿਖੇ ਹੋਏ ਵਲ ਤਕਦਿਆਂ ਕਿਸ਼ਨ ਨੇ ਰੁਮਾਲ ਚੁਕ ਲੀਤਾ। ਉਸ ਨੂੰ ਇਵੇਂ ਭਾਸ ਰਿਹਾ ਸੀ ਜਿਵੇਂ ਉਹ ਰੁਮਾਲ ਹੁਣੇ ਹੀ ਰਾਧਾ ਦੇ ਕੋਮਲ ਹਥਾਂ ਵਿਚੋਂ ਡਿੱਗਾ ਹੈ। ਓਹ ਹੋਰ ਖੜਾ ਨਹੀਂ ਰਹਿ ਸਕਿਆ। ਰੁਮਾਲ ਨੂੰ ਛਾਤੀ ਨਾਲ ਲਾ ਕੇ ਓਹ ਆਪਣੇ ਪਲੰਘ ਤੇ ਫੇਰ ਆ ਲੇਟਿਆ।

ਸੁੰਞੇ ਕਮਰੇ ਵਿਚ ਉਸ ਦੀ ਨਿਗਾਹ ਚਾਰੇ ਪਾਸੇ ਫਿਰ ਗਈ-ਹਾਰਮੋਨੀਅਮ ਦੀਆਂ ਸੁਰਾਂ ਓਸੇ ਤਰ੍ਹਾਂ ਕੰਬ ਰਹੀਆਂ ਸਨ.... ਜਿਵੇਂ ਹੁਣੇ ਹੀ ਰਾਧਾ ਸੁਰਾਂ ਦੀ ਸਟੇਜ ਤੇ ਆਪਣੀਆਂ ਉਂਗਲੀਆਂ ਨੂੰ ਨਚਾ ਕੇ ਉਠੀ ਹੈ। ਮੇਜ਼ ਤੇ ਰਾਧਾ ਦੇ ਹਥਾਂ ਦਾ ਕਢਿਆ ਹੋਇਆ ਮੇਜ਼ ਪੋਸ਼ ਵਿਛਿਆ ਹੋਇਆ ਸੀ, ਉਸ ਉਤੇ ਰਾਧਾ ਨੇ ਬਸੰਤੀ ਫੁਲਾਂ ਦੇ ਵਿਚ ਲਿਖਿਆ ਹੋਇਆ ਸੀ, 'ਕਿਸ਼ਨ'। ਸਿਰਹਾਣੇ ਰਖੀ ਹੋਈ ਮੋਮਬਤੀ ਦਾ ਧੁੰਦਲਾ ਚਾਨਣ ਸਮਾਪਤ ਹੋ ਜਾਣ ਦੇ ਡਰ ਨਾਲ ਕੰਬ ਰਿਹਾ

ਸੀ। ਕਿਸ਼ਨ ਨੇ ਉਸ ਨੂੰ ਬੁਝਾ ਕੇ ਡਰ ਤੋਂ ਮੁਕਤ ਕਰ ਦਿਤਾ ...ਅਰ ਫੇਰ ਹੌਲੀ ਹੌਲੀ ਨੀਂਦਰਾ ਦੇਵੀ ਨੇ ਉਸ ਦੀਆਂ ਅਖੀਆਂ ਮੀਟ ਦਿਤੀਆਂ।

ਕਿਸ਼ਨ ਵੇਖ ਰਿਹਾ ਸੀ। ਰਾਧਾ ਆ ਰਹੀ ਏ। ਆਵੇ ਕਿਵੇਂ ਨਾ ਸਵੇਰੇ ਬਸੰਤ ਹੈ, ਬਸੰਤ ਦੇ ਦਿਨ ਆਪਣੇ ਕਿਸ਼ਨ ਕੋਲ ਨਾ ਆਵੇ ਰਾਧਾ। ਕਿਸ਼ਨ ਨੇ ਵੇਖਿਆ ਰਾਧਾ ਸਵੱਰਗ ਦੇ ਬਸੰਤੀ ਫੁਲਾਂ ਦਾ ਸੇਹਰਾ ਲਈ ਕਮਰੇ ਵਿਚ ਆਈ ਏ। ਕਮਰੇ ਦੀ ਹਰ ਚੀਜ਼ ਉਸ ਦਾ ਸਵਾਗਤ ਕਰ ਰਹੀ ਏ। ਸਭ ਕੁਝ ਜਗਮੱਗ ਕਰ ਉਠਿਆ। ਕਿਸ਼ਨ ਨੇ ਬਿਨਾਂ ਸ਼ਰੀਰ ਦੀ ਰਾਧਾ ਨੂੰ ਕੋਲ ਵੇਖ ਕੇ ਆਪਣੀਆਂ ਬਾਹਾਂ ਵਿਚ ਉਸ ਨੂੰ ਲੈ ਲੈਣ ਲਈ ਇਕ ਵਾਰ ਦੋਹਾਂ ਹਥਾਂ ਨੂੰ ਵਧਾਇਆ......ਫੇਰ ਕਰਵਟ ਬਦਲ ਲੀਤੀ।

ਇਕ ਹੌਕਾ ਹਵਾ ਵਿਚ ਮਿਲ ਗਿਆ।

ਨੀਂਦ ਵਿਚ ਬੇ-ਸੁਰਤ ਕਿਸ਼ਨ, ਹਨੇਰੀ ਨਗਰੀ ਵਿਚ, ਸੁਪਨੇ ਦੀ ਕਲਪਨਾ ਦੇ ਪ੍ਰਕਾਸ਼ ਵਿਚ, ਢਾਈ ਸਾਲ ਪਹਿਲਾਂ ਦੀ ਘਟਨਾ ਵੇਖਣ ਲੱਗਾ—

ਜੂਨ ਦੇ ਮਹੀਨੇ ਦੀ ਸ਼ਾਮ। ਨੈਣੀ ਤਾਲ ਵਿਚ ਝੀਲ ਦੇ ਕੰਢੇ ਦੀ ਸੜਕ ਤੇ, ਨੀਲਾ ਅਸਮਾਨ ਹੌਲੀ ਹੌਲੀ ਭੂਰਾ ਹੋ ਰਿਹਾ ਸੀ। ਝੀਲ ਦੇ ਨੀਲੇ ਜਲ ਵਿਚ ਬਿਜਲੀ ਦੀਆਂ ਬਤੀਆਂ ਦਾ ਅਕਸ ਛੋਟੀਆਂ ਛੋਟੀਆਂ ਤਰੰਗਾਂ ਨਾਲ ਨਾਚ ਕਰ ਰਿਹਾ ਸੀ। ਚਿਰਾਂ ਪਿਛੋਂ ਕਿਸ਼ਨ ਦਾ ਮੇਲ ਇਕ ਪੁਰਾਣੇ ਮਿਤਰ ਨਾਲ ਹੋ ਗਿਆ। ਦੋਸਤ ਦੇ ਨਾਲ ਉਸ ਦੀ ਭੈਣ ਰਾਧਾ ਵੀ ਸੀ। ਜੋ ਕਿਸ਼ਨ ਨੂੰ ਭੋਲੀ, ਸਾਦੀ, ਲਜੀਲੀ,

ਪਿੰਡ ਦੀ ਕੁੜੀ ਜਹੀ ਪ੍ਰਤੀਤ ਹੋਈ। ਕੋਲ ਹੀ ਇਕ ਬੈਂਚ ਤੇ ਬੈਠ ਕੇ ਦੋਹਾਂ ਦੋਸਤਾਂ ਨੇ ਦਿਲ ਖੋਹਲ ਕੇ ਗਲਾਂ ਕੀਤੀਆਂ। ਕਿਸ਼ਨ ਦੀਆਂ ਚੋਟੀਆਂ ਨਜ਼ਰਾਂ ਨੂੰ ਰਾਧਾ ਬਹੁਤ ਚੰਗੀ ਲਗ ਰਹੀ ਸੀ। ਫੈਸ਼ਨੇਬਲ ਸੁੰਦਰੀਆਂ ਨਾਲ ਜੋ ਉਸ ਨੂੰ ਘਿਰਣਾ ਸੀ, ਉਹ ਰਾਧਾ ਨੂੰ ਵੇਖ ਕੇ ਹੋਰ ਵੀ ਵਧ ਗਈ। ਜਾਣ ਲਗਿਆਂ ਉਸੇ ਰਾਧਾ ਨੇ ਭਰਾਤਾ ਦੇ ਇਸ਼ਾਰੇ ਤੇ ਸ਼ਰਮਦਿਆਂ ਸ਼ਰਮਦਿਆਂ, ਸਾਦੇ ਪਰ ਨਵੀਨ ਮਨ ਮੋਹਨੇ ਢੰਗ ਨਾਲ ਨਮੱਸਤੇ ਕੀਤੀ।

ਕੁਛ ਦਿਨਾਂ ਪਿਛੋਂ ਇਹ 'ਚੰਗਾ ਲਗਣਾ' ਹੀ ਰਾਧਾ-ਕਿਸ਼ਨ ਨੂੰ ਪ੍ਰੇਮ ਦੀ ਵੇਦੀ ਤੇ, ਜੀਵਨ ਭਰ ਦੇ ਬੰਧਨ ਲਈ ਮੇਲ ਗਿਆ। ਉਹਨਾਂ ਦੋਹਾਂ ਦੇ ਦਿਨ ਤੇ ਰਾਤ ਕਵਿਤਾ ਸੰਗੀਤ ਪਿਆਰ ਦੇ ਚੋਹਲਾਂ ਵਿਚ ਬੀਤ ਜਾਂਦੇ......

ਕਿਸ਼ਨ ਬੁੜ ਬੁੜਾਉਣ ਲਗ ਪਿਆ—ਰਾਧਾ ਦੀ ਸਦਾ ਦੇ ਵਿਛੋੜੇ ਵਾਲੇ ਦਿਨ ਦੀ ਤਸਵੀਰ... ! ਹਾਏ, ਰਾਧਾ ਕਿਥੇ ਚਲੀ ਗਈ ...?

ਹੈਂ ! ਰਾਧਾ ਦੀ ਚੂੜੀਆਂ ਦੀ ਛਨਕਾਰ ! ਰਾਧਾ ਹੌਲੀ ਹੌਲੀ,ਮਧੁਰ ਕਦਮਾਂ ਨਾਲ ਉਸ ਵਲ ਆ ਰਹੀ ਸੀ। ਬਸੰਤੀ ਰੰਗ ਦੀ ਸਾੜ੍ਹੀ.....ਉਹ ਵੀ ਖਬੀ ਬੁਕਲ ਵਾਲੀ ਲੰਮੇ ਲੰਮੇ ਵਾਲਾਂ ਦੀਆਂ ਦੋ ਗੁਤਾਂ ਕਾਲੀਆਂ ਨਾਗਣਾਂ ਵਾਂਗ ਦੋਹਾਂ ਮੋਢਿਆਂ ਨੂੰ ਚੁੰਮਣ ਲਈ ਝੁਕੀਆਂ ਹੋਈਆਂ ਸਨ। ਕਿਸ਼ਨ ਦੇ ਪਲੰਘ ਕੋਲ ਆ ਕੇ ਮਧੁਰ ਮੁਸਕਾਨ ਨਾਲ ਰਾਧਾ ਉਸ ਦੀ ਛਾਤੀ ਤੇ ਸਿਰ ਰਖ ਕੇ ਲੇਟ ਗਈ। ਫੇਰ ਉਸ ਦੇ ਹਥਾਂ ਦਾ ਕਈ ਵਾਰ ਚੁੰਮਣ ਕਰਕੇ ਉਹ ਹੌਲੇ ਹੌਲੇ ਬੋਲੀ—ਪਿਆਰੇ

ਡਰ ਗਏ ? ਕੀ ਸਚਮੁਚ ਡਰ ਗਏ ...ਤੁਹਾਨੂੰ ਬਹੁਤ ਕਸ਼ਟ ਹੋ ਰਿਹਾ ਹੈ ਨਾ ਬਸੰਤ ਦੇ ਦਿਨ ਮੇਰੀ ਯਾਦ ਆ ਰਹੀ ਹੋਵੇਗੀ, ਇਸੇ ਲਈ ਤਾਂ ਮੈਂ ਤਾਰਿਆਂ ਦੇ ਦੇਸ਼ ਵਿਚੋਂ ਕੁਝ ਚਿਰ ਲਈ ਚਲੀ ਆਈ ਹਾਂ। ਮੇਲੇ ਚਲੋਗੇ ... ਮੇਰੇ ਨਾਲ ਬਸੰਤ.....ਬਹਾਰ ਵੇਖਣ ਚਲੋਗੇ ਨਾ। ਸਵੇਰੇ ਬਸੰਤ ਹੈ..... ਇਸੇ ਦਿਨ ਤਾਂ ਮੈਂ ਫੇਰ ਚਲੀ ਜਾਣਾ ਹੈ। ਬਸੰਤ ਦੇ ਦਿਨ ਹੀ ਤਾਂ ਮੇਰੀਆਂ ਆਸਾਂ ਦਾ ਬਸ ਅੰਤ ਹੋਇਆ ਸੀ। ਹਾਂ.. ਕਲ ਹੀ ਤਾਂ ਮੈਂ ਫੇਰ ਚਲੀ ਜਾਵਾਂਗੀ ਤਾਰਿਆਂ ਦੇ ਦੇਸ਼..... ਗੱਗਨ ਵਿਚ...' ਕਿਸ਼ਨ ਦੇ ਬੁਲ੍ਹ ਫੁਰਕੇ......ਆਵਾਜ਼ ਆਈ, 'ਰਾਧਾ' ! ਅਤੇ ਉਸ ਨੇ ਉਤਰ ਸੁਣਿਆਂ 'ਪ੍ਰੀਤਮ !'

ਕਿਸ਼ਨ ਨੇ ਤੜਪ ਕੇ ਕਿਹਾ, 'ਰਾਧਾ ! ਤੇਰਾ ਕਿਸ਼ਨ ਵੀ ਤੇਰੇ ਨਾਲ ਚਲੇਗਾ.... ਤੇਰੀ ਬਸਤੀ, ਹਾਂ ਤਾਰਿਆਂ ਦੀ ਨਗਰੀ ਵੇਖਣ.....' ਰਾਧਾ ਬੋਲੀ.....ਚਲੋ ਕਿਸ਼ਨ !'

ਮੈਂ ਤੇ ਤੁਸੀਂ..... 'ਰਾਧਾ-ਕਿਸ਼ਨ !'

ਕਿਸ਼ਨ ਨੇ ਆਪਣੀਆਂ ਦੋਵੇਂ ਬਾਹਾਂ ਰਾਧਾ ਦੇ ਨਾਲ ਇਕ ਹੋਣ ਲਈ ਉਲਾਰੀਆਂ.....ਪਰ ਅੱਖੀਆਂ ਖੁਲ੍ਹ ਗਈਆਂ......। ਰਾਧਾ ਚਲੀ ਗਈ .... ਤਾਰਿਆਂ ਦੀ ਨਗਰੀ ਦੀ ਵਾਸੀ ਰਾਧਾ, ਕਿਸ਼ਨ ਤੋਂ ਬਿਨਾਂ ਹੀ ਚਲੀ ਗਈ ਅਤੇ ਕਿਸ਼ਨ ਬਾਵਲਾ ਹੋਇਆ ਕਮਰੇ ਦੇ ਸਾਰੇ ਪਾਸੇ ਤਕਿਆ...... ਸਾਹਮਣੇ ਕੰਧ ਦੇ ਕੈਲੰਡਰ ਵਿਚ ਛੁਟੀਆਂ ਦੀ ਲਿਸਟ ਵਿਚ ਲਿਖਿਆ ਹੋਇਆ ਸੀ। 'ਛੁਟੀ ਮੇਲਾ ਬਸੰਤ' ਅਤੇ ਉਸ ਦੇ ਉਤੇ ਕਿਸ਼ਨ ਦੇ ਆਪਣੇ ਹਥਾਂ ਨਾਲ ਲਾਲ ਸਿਆਹੀ ਨਾਲ ਲਿਖਿਆ ਹੋਇਆ ਸੀ 'ਵਿਛੋੜਾ' !

# ਸੁੰਦਰੀ

ਝੰਡੂ ਹੁਣ ਆਪਣੇ ਪਿੰਡ ਵਿਚ ਸਭ ਤੋਂ ਗਰੀਬ ਸੀ। ਜਿਸ ਵੇਲੇ ਮਾਇਆ ਵੰਡਣ ਲਗਾ ਸੀ ਈਸ਼ਵਰ, ਉਸ ਵੇਲੇ ਝੰਡੂ ਸਾਰਿਆਂ ਤੋਂ ਪਿਛੇ ਰਹਿ ਗਿਆ ਸੀ, ਇਸੇ ਲਈ ਪੈਸੇ ਵਲੋਂ ਉਸ ਦਾ ਹਥ ਹਰ ਵੇਲੇ ਤੰਗ ਰਹਿੰਦਾ ਸੀ। ਸੰਤਾਨ ਦੀ ਵੰਡ ਵੇਲੇ ਪ੍ਰਮਾਤਮਾਂ ਨੂੰ ਸ਼ਾਇਦ ਉਸ ਉਤੇ ਤਰਸ ਆਇਆ ਸੀ ਕਿ ਗੁਸਾ, ਇਹ ਤਾਂ ਕਿਹਾ ਨਹੀਂ ਜਾ ਸਕਦਾ, ਪਰ ਹਾਂ ਉਸ ਦੇ ਘਰ ਛੀ ਲੜਕੀਆਂ ਸਨ ਅਤੇ ਸਤਵੀਂ ਹੁਣ ਉਤਪੰਨ ਹੋਈ ਸੀ। ਸਤਵੀਂ ਲੜਕੀ ਦੇ ਜਨਮ ਦੇ ਨਾਲ ਹੀ ਪਤੀ ਪਤਨੀ ਦਾ ਸਾਥ ਛੁਟ ਗਿਆ। ਹੁਣ ਦੁਖ ਵੰਡਾਣ ਵਾਲੀ ਉਸ ਦੀ ਸਾਥਣ ਸਦਾ ਲਈ, ਹੋਰਨਾਂ ਵਾਂਗ, ਉਸ ਨੂੰ ਛਡ ਕੇ ਚਲੀ ਗਈ ਸੀ। ਉਹ ਕੱਲਾ, ਅਤੇ ਉਸ ਦੀਆਂ ਲੜਕੀਆਂ ਸਨ ਸੱਤ।

ਕੋਈ ਸਮਾਂ ਸੀ ਕਿ ਜਦ ਝੰਡੂ ਨੂੰ ਲਾਲਾ ਝੰਡਾ ਮਲ ਕਿਹਾ ਜਾਂਦਾ ਸੀ। ਉਸ ਵੇਲੇ ਉਸ ਦਾ ਨਵਾਂ ਨਵਾਂ ਵਿਆਹ ਹੋਇਆ ਸੀ। ਤਿੰਨਾਂ ਲੜਕੀਆਂ ਦੇ ਵਿਆਹਾਂ ਦੇ ਦਾਜ ਉਤੇ, ਵਿਤੋਂ ਵਧ ਖਰਚ ਹੋ ਜਾਣ ਕਰ ਕੇ ਹੁਣ ਲਾਲਾ ਝੰਡਾ ਮਲ ਤੋਂ ਉਹ ਝੰਡੂ ਹੋ ਗਿਆ ਸੀ। ਅਜੇ ਤਕ ਵੀ ਪਿੰਡ ਦਾ ਸੁਨਿਆਰਾ, ਜਦ ਝੰਡੂ, ਜੰਗਲ ਤੋਂ ਲਕੜੀਆਂ ਕਟ ਕੇ ਵੇਚਣ ਲਈ ਕੱਠੀਆਂ ਕਰ ਲਿਆਉਂਦਾ, ਤਾਂ ਉਹ ਰਸਤੇ ਵਿਚ ਹੀ ਉਸ ਨੂੰ ਕਚਹਿਰੀ ਵਿਚ ਨਾਲਸ਼ ਕਰਨ ਦਾ ਡਰਾਵਾ ਦੇਂਦਾ,

ਕਿਉਂਕਿ ਉਸ ਦੇ ਪੈਸੇ ਝੰਡੂ ਅਜੇ ਤਕ ਚੁਕਾ ਨਹੀਂ ਸਕਿਆ ਸੀ। ਹਟਵਾਣੀਆਂ ਹੁਣ ਆਟਾ ਹੁਧਾਰ ਦੇ ਦੇ ਕੇ ਥਕ ਗਿਆ ਸੀ। ਜਿਸ ਕੁੱਲੀ ਵਿਚ ਉਹ ਬਾਕੀ ਦੀਆਂ ਚਾਰ ਕੁੜੀਆਂ ਨਾਲ ਰਿਹਾ ਕਰਦਾ ਸੀ, ਉਸ ਕੁੱਲੀ ਦਾ ਮਾਲਕ ਵੀ ਹਰ ਰੋਜ਼ ਕਰਾਏ ਦੀ ਮੰਗ ਕਰਨ ਲਈ ਆ ਜਾਂਦਾ ਸੀ। ਹੁਣ ਤਾਂ ਕਦੇ ਘਾਹ ਦੀ ਪੰਡ ਵੇਚ ਕੇ ਅਤੇ ਕਦੇ ਕਿਸੇ ਜ਼ਿਮੀਦਾਰ ਦੇ ਕਾਮਿਆਂ ਦੇ ਥਲੇ ਕੰਮ ਕਰ ਕੇ, ਉਹ ਸੁਕੀਆਂ ਹੋਈਆਂ ਰੋਟੀਆਂ, ਆਪਣੇ ਲਈ ਅਤੇ ਆਪਣੀਆਂ ਧੀਆਂ ਲਈ ਕਮਾ ਲਿਆਉਂਦਾ, ਪਿਉ-ਧੀਆਂ ਸੁਕੇ ਟੁਕੜਿਆਂ ਨੂੰ ਅਚਾਰ ਨਾਲ ਚੋਪੜ ਕੇ ਢਿਡ ਭਰ ਲੈਂਦੇ ਅਤੇ ਸਾਰਿਆਂ ਤੋਂ ਛੋਟੀ ਧੀ, ਘਰ ਦੀ ਬਚੀ ਖੁਚੀ ਜਾਇਦਾਦ—ਛੋਟੀ ਜਿਹੀ ਬੱਕਰੀ ਦੇ ਦੁਧ ਦੇ ਸਹਾਰੇ ਪਲ ਰਹੀ ਸੀ। ਝੰਡੂ ਨੂੰ ਸਾਰਿਆਂ ਤੋਂ ਵਧ, ਏਸ ਕੁਵੇਲੇ ਜਨਮ ਲੈਣ ਵਾਲੀ ਸਤਵੀਂ ਲੜਕੀ ਨਾਲ ਵਧੇਰੇ ਮੋਹ ਸੀ। ਉਸ ਦੇ ਡਲ੍ਹਕਾਂ ਮਾਰਦੇ ਮੁਖੜੇ ਨੂੰ ਵੇਖ ਕੇ, ਝੰਡੂ ਨੂੰ ਤਰਸ ਆਇਆ ਕਰਦਾ ਸੀ। ਉਸ ਦਾ ਮਨ ਉਸ ਨੂੰ ਅੰਦਰੇ ਅੰਦਰ ਹੀ ਕਿਹਾ ਕਰਦਾ ਸੀ ਕਿ ਇਸ ਦੀ ਸੁੰਦਰਤਾ ਤਾਂ ਰਜਵਾੜੇ ਦੀ ਸੰਤਾਨ ਵਾਂਗ ਹੈ। ਏਸੇ ਲਈ, ਐਨੇ ਦੁਖੀ ਹੋਣ ਤੇ ਵੀ, ਝੰਡੂ ਉਸ ਨੂੰ 'ਸੁੰਦ੍ਰੀ' ਸਦਿਆ ਕਰਦਾ ਸੀ।

ਸੁੰਦਰੀ ਦੇ ਜਨਮ ਤੋਂ ਦੂਜੇ ਦਿਨ ਹੀ, ਉਸ ਨੂੰ ਪਿੰਡ ਦੇ ਪਟਵਾਰੀ ਨੇ ਵੀਹ ਰੁਪੈ ਮਹੀਨੇ ਤੋਂ ਨੌਕਰ ਕਰਵਾ ਦਿਤਾ ਸੀ। ਝੰਡੂ ਨੂੰ ਇਹ ਨੌਕਰੀ ਵੀ ਸੁੰਦਰੀ ਦੇ ਭਾਗਾਂ ਨਾਲ ਹੀ ਮਿਲੀ ਜਾਪਦੀ ਸੀ।

ਸਾਰਿਆਂ ਤੋਂ ਵਡੀ ਧੀ ਇਕ ਅੱਖ ਤੋਂ ਕਾਣੀ ਹੋਣ

ਕਰ ਕੇ ਕਵਾਰੀ ਹੀ ਰਹਿ ਗਈ ਸੀ। ਘਰ ਦਾ ਸਾਰਾ ਬੰਦੋਬਸਤ ਉਸੇ ਤੇ ਹੀ ਨਿਰਭਰ ਸੀ। ਉਹ ਵੀ ਸੁੰਦਰੀ ਨੂੰ ਸਾਰਿਆਂ ਨਾਲੋਂ ਬਹੁਤ ਪਿਆਰ ਕਰਦੀ ਸੀ। ਕਈ ਵਾਰੀ ਝੰਡੂ ਨੇ ਬੂਹੇ ਪਿਛੇ ਖਲੋ ਕੇ ਵੇਖਿਆ ਕਰਨਾ ਕਿ ਉਹ ਸੁੰਦਰੀ ਨੂੰ ਖਡਾਉਂਦੀ ਖਡਾਉਂਦੀ ਰੋ ਪੈਂਦੀ ਸੀ ਅਤੇ ਉਸ ਨਾ ਸੁਨਣ ਵਾਲੀ ਬਾਲਕਾ ਨੂੰ ਕਿਹਾ ਕਰਦੀ ਸੀ 'ਸੁੰਦਰੀ! ਤੂੰ ਤਾਂ ਰਾਜ ਮਹਿਲ ਦੀ ਰਾਣੀ ਹੈਂ !' ਅਤੇ ਸੁੰਦਰੀ, ਅਭੋਲ ਬਾਲਿਕਾ, ਨਿਕੇ ਨਿਕੇ ਹੱਥ ਉਸ ਦੀਆਂ ਤਰ ਅੱਖੀਆਂ ਤੇ ਰਖ ਦੇਂਦੀ ਸੀ। ਝੰਡੂ ਇਹ ਸਭ ਕੁਝ ਵੇਖਿਆ ਕਰਦਾ ਸੀ, ਪਰ ਪੈਸੇ ਦੀ ਤੰਗੀ ਕਰ ਕੇ ਨਾ ਵਡੀ ਧੀ 'ਭਾਮਾਂ' ਦਾ ਦੁਖ ਹਟਾ ਸਕਦਾ ਸੀ ਅਤੇ ਨਾ ਸੁੰਦਰੀ ਨੂੰ ਰਾਣੀ ਬਣਾ ਸਕਦਾ ਸੀ।

ਦੁਖਾਂ ਵਿਚ ਪਿਆਰ ਦੇ ਥਪੇੜਿਆਂ ਨਾਲ ਸੁੰਦਰੀ ਛੀਆਂ ਕੁ ਵਰ੍ਹਿਆਂ ਦੀ ਹੋ ਗਈ। ਵੀਹ ਰੁਪੈ ਮਹੀਨਾ ਲੈਣ ਵਾਲੇ ਝੰਡੂ ਦੇ ਸਿਰ ਦੇਣਾ ਹੋਰ ਵੀ ਵਧ ਗਿਆ। ਉਹ ਦਿਨੋ ਦਿਨ ਢਲਦਾ ਜਾ ਰਿਹਾ ਸੀ। ਸੁੰਦਰੀ ਆਪਣੇ ਬਾਪੂ ਨੂੰ ਹਰ ਵੇਲੇ ਉਦਾਸੀ ਵਿਚ ਕੁਝ ਸੋਚਦਿਆਂ ਵੇਖ ਉਤਾਵਲੀ ਜਿਹੀ ਹੋ ਜਾਂਦੀ। ਉਹ ਇਹ ਵੀ ਵੇਖਿਆ ਕਰਦੀ ਸੀ ਕਿ ਕਈਆਂ ਆਦਮੀਆਂ ਦੀ ਬਾਹਰੋਂ ਆਵਾਜ਼ ਹੀ ਸੁਣ ਕੇ ਬਾਪੂ ਦਾ ਰੰਗ ਭੂਕ ਹੋ ਜਾਂਦਾ ਸੀ। ਉਹ ਸੋਚਿਆ ਕਰਦੀ ਕੀ ਇਹ ਬਾਪੂ ਨੂੰ ਮਾਰਨ ਆਉਂਦੇ ਹਨ ? ਇਸੇ ਪ੍ਰਸ਼ਨ ਦਾ ਉੱਤਰ ਪੁਛਣ ਲਈ ਉਹ ਇਕ ਦਿਨ ਚਾਈਂ ਚਾਈਂ ਭਾਮਾਂ ਕੋਲ ਨੱਠੀ ਆਈ। ਹੁਣੇ ਹੀ ਉਹਨਾਂ ਦੇ ਘਰ ਦੇ ਅਗੋਂ ਦੀ ਇਕ

ਜੰਦ ਲੰਘੀ ਸੀ। ਵਾਜਿਆਂ ਦੀ ਆਵਾਜ਼ ਸੁਣ ਕੇ ਸਾਰੇ ਖੁਸ਼ੀ ਨਾਲ ਬਾਰੀਆਂ ਵਿਚੋਂ ਤਕ ਚੁਕੇ ਸਨ । ਸੁੰਦਰੀ ਦੇ ਛੋਟੇ ਜਿਹੇ ਹਿਰਦੇ ਨੇ ਸੋਚਿਆ—ਐਸ ਵੇਲੇ ਉਦਾਸ ਭਾਮਾਂ ਵੀ ਵਾਜੇ ਵੇਖ ਵੇਖ ਕੇ ਖੁਸ਼ ਹੋਈ ਹੋਵੇਗੀ। ਏਸ ਲਈ ਉਸ ਕੋਲੋਂ ਏਸ ਬਾਬਤ ਪੁਛ ਕਰਾਂ। ਜਦ ਉਹ ਕਮਰੇ ਦੇ ਅੰਦਰ ਗਈ ਤਾਂ ਭਾਮਾਂ ਅਜੇ ਵੀ ਝਰਨੇ ਵਿਚੋਂ ਬਾਜ਼ਾਰ ਵਿਚ ਤਕ ਰਹੀ ਸੀ। ਸੁੰਦਰੀ ਨੇ ਕੋਲ ਜਾ ਕੇ ਕਿਹਾ 'ਭੈਣ ਦੀ' ਭਾਮਾਂ ਤ੍ਰਬਕ ਕੇ ਤੱਕੀ। ਸੁੰਦਰੀ ਨੇ ਵੇਖਿਆ ਭਾਮਾਂ ਰੋ ਰਹੀ ਸੀ। ਭਾਵੇਂ ਉਸ ਨੇ ਸੁੰਦਰੀ ਨੂੰ ਵੇਖਦਿਆਂ ਹੀ, ਝਟ ਪਟ ਆਪਣੀਆਂ ਭਿਜੀਆਂ ਹੋਈਆਂ ਅੱਖੀਆਂ ਪੂੰਝ ਲੀਤੀਆਂ ਪਰ ਚਤੁਰ ਸੁੰਦਰੀ ਕੋਲੋਂ ਉਹ ਆਪਣਾ ਰੋਣਾ ਲੁਕਾ ਨਾ ਸਕੀ। ਭੈਣ ਨੂੰ ਦੁਖੀ ਵੇਖ ਕੇ, ਸੁੰਦਰੀ, ਬਾਪੂ ਦੀ ਉਦਾਸੀ ਦਾ ਕਾਰਨ ਪੁਛਣ ਦਾ ਹੀਆ ਨਾ ਕਰ ਸਕੀ। ਝਟ ਪਟ ਹੀ ਉਹ ਪਿਛਾਂਹ ਪਰਤ ਕੇ ਬਾਪੂ ਵਲ ਨਠੀ ਗਈ। ਅਗੋ ਬਾਪੂ ਕਲ ਆਉਣ ਵਾਲੀ ਤਨਖਾਹ ਦੇ ਵੀਹ ਰੁਪਿਆਂ ਦੀ ਵੰਡ ਕਰ ਰਿਹਾ ਸੀ ਕਿ ਕਿੰਨਾ ਕਿੰਨਾ ਫਲਾਨੇ ਫਲਾਨੇ ਲਹਿਣੇਦਾਰ ਨੂੰ ਦਿਤਾ ਜਾਵੇ । ਝੰਡੂ ਨੇ ਸੁੰਦਰੀ ਨੂੰ ਆਉਂਦਿਆਂ ਵੇਖ ਕੇ ਕਿਹਾ, 'ਕਿਉਂ ਸੁੰਦਰੀ! ਪੈਸਾ ਲਏਂਗੀ....... ?' ਇਹ ਕਹਿ ਕੇ ਝੰਡੂ ਨੇ ਆਪਣੇ ਲਕ ਨਾਲੋਂ ਪਟਕੇ ਦੇ ਵਿਚ ਬਣਾਈ ਹੋਈ ਡੱਬ ਵਿਚੋਂ, ਪੈਸਾ ਕਢ ਕੇ ਸੁੰਦਰੀ ਵੱਨੇ ਸੁਟ ਦਿਤਾ ਅਤੇ ਫੇਰ ਉਹ ਆਪਣੀ ਗਿਣਤੀ ਵਿਚ ਡੁਬ ਗਿਆ। ਉਸ ਨੂੰ ਕੀ ਪਤਾ ਸੀ ਕਿ ਸੁੰਦਰੀ ਕਿੰਨੇ ਅਰਮਾਨਾਂ ਨਾਲ ਉਸ ਕੋਲੋਂ ਕੁਝ ਪੁਛਣ ਆਈ ਸੀ। ਹਿਸਾਬ ਕਰਦੇ ਬਾਪੂ ਨੂੰ ਬੁਲਾਉਣ ਲਈ ਸੁੰਦਰੀ ਨੂੰ ਫੇਰ ਹੌਸਲਾ

ਨਾ ਪਿਆ। ਉਹ ਚੁਪ ਕਰ ਕੇ, ਪੈਸਾ ਚੁਕ ਕੇ ਉਦਾਸ ਹੋਈ ਪਰਤ ਆਈ।

ਲਹਿਣੇਦਾਰਾਂ ਨੂੰ ਵੀ ਪਤਾ ਸੀ ਕਿ ਅੱਜ ਝੰਡੂ ਨੂੰ ਤਨਖਾਹ ਮਿਲਣੀ ਹੈ। ਉਹਨਾਂ ਵਿਚੋਂ ਸੁਨਿਆਰੇ ਨੇ ਤਾਂ ਝੰਡੂ ਦੇ ਘਰ ਪਰਤਨ ਤੋਂ ਪਹਿਲਾਂ ਹੀ ਘਰ ਦਾ ਕੁੰਡਾ ਆ ਖੜਕਾਇਆ। ਅਜ ਉਹ ਅਗੇ ਵਾਂਗ ਕੱਲਾ ਨਹੀਂ ਆਇਆ, ਉਸ ਦੇ ਨਾਲ ਲਾਗਲੇ ਪਿੰਡ ਦੇ ਥਾਣੇ ਦਾ ਇਕ ਸਿਪਾਹੀ ਵੀ ਸੀ। ਸੰਜੋਗ ਵਸ ਸੁੰਦਰੀ ਉਸ ਵੇਲੇ ਆਪਣੇ ਗਵਾਂਢ ਦੇ ਬਾਗ ਦੇ ਮਾਲੀ ਕੋਲੋਂ, ਮੋਤੀਏ ਦੇ ਫੁਲਾਂ ਦਾ ਛਿਕੂ, ਰੋਜ਼ ਵਾਂਗੂ ਭਰਾ ਕੇ ਲਈ ਆ ਰਹੀ ਸੀ।

ਆਪਣੇ ਬੂਹੇ ਅਗੇ ਉਸ ਸੁਨਿਆਰੇ ਨੂੰ ਲਾਲ ਸਾਫੇ ਵਾਲੇ ਨਾਲ ਵੇਖ ਉਹ ਸਹਿਮ ਗਈ। ਉਸ ਨੂੰ ਪਤਾ ਸੀ ਕਿ ਬਾਪੂ ਜਦ ਏਸ ਕੱਲੇ ਸੁਨਿਆਰੇ ਦੀ ਆਵਾਜ਼ ਸੁਣਦਾ ਹੁੰਦਾ ਸੀ ਤਾਂ ਡਰ ਨਾਲ ਉਸ ਨੂੰ ਕਾਂਬਾ ਛਿੜ ਪੈਂਦਾ ਸੀ ਤੇ ਅਜ ਤੇ ਇਹ ਦੋ ਜਣੇ..........। ਇਹ ਸੋਚ ਕੇ ਛੋਟੀ ਜਿਹੀ ਸੁੰਦਰੀ ਨੇ ਅਗੇ ਵਧ ਕੇ ਕਿਹਾ—'ਤੁਤੀਂ ਮੇਰੇ ਬਾਪੂ ਨੂੰ ਮਾਰਨ ਵਾਥਤੇ ਆਏ ਹੋ ? ਮੇਰਾ ਬਾਪੂ ਧਰ ਨਹੀਂ। ਤੁਤੀਂ ਇਹ ਫੁਲ ਲੈ ਲਵੋ' ਫੁਲਾਂ ਦਾ ਛਿਕੂ ਅਗੇ ਕਰ ਕੇ ਓਸ ਬਾਲੜੀ ਨੇ ਕਿਹਾ—'ਥਾਰੇ ਫੁਲ ਲੈ ਲਵੋ ਪਰ ਮੇਰੇ ਬਾਪੂ ਨੂੰ ਨਾ ਮਾਰਨਾ...' ਪੱਥਰ ਦਿਲ ਵਾਲਾ ਸੁਨਿਆਰਾ ਵੀ, ਓਸ ਤੋਤਲੀ ਜ਼ਬਾਨ ਦੇ ਦੋ ਸ਼ਬਦ ਸੁਣ ਕੇ ਹੀ ਮੋਮ ਹੋ ਗਿਆ। ਉਸ ਨੇ ਸੁੰਦਰੀ ਦੇ ਸਿਰ ਤੇ ਹੱਥ ਫੇਰਦਿਆਂ ਪੁਚਕਾਰ ਕੇ ਕਿਹਾ -'ਨਹੀਂ ਕੁੜੇ, ਤੇਰੇ ਬਾਪੂ ਨੂੰ ਆਪਾਂ ਮਾਰਨ ਨਹੀਂ ਆਏ, ਆਪਾਂ ਤਾਂ ਓਸ

ਕੋਲੋਂ ਰੁਪਏ ਲੈਣੇ ਨੇ........'

'ਰੁਪਏ !' ਬਿਨਤੀ ਭਰੀ ਦ੍ਰਿਸ਼ਟੀ ਨਾਲ ਸੁੰਦਰੀ ਨੇ ਕਿਹਾ–'ਰੁਪਏ ! ਮੇਰੇ ਬਾਪੂ ਤੋਲ ਨਹੀਂ, ਇਹ ਪੈਤਾ ਤਲ ਬਾਪੂ ਨੇ ਮੈਨੂੰ ਦਿਤਾ ਥੀ, ਤੁਤੀਂ ਲੈ ਲਵੋ ਤੇ ਤਲੇ ਦਾਵੋ, ਮੇਰਾ ਬਾਪੂ ਤਾਨੂੰ ਵੇਥਤੇ ਦਰ (ਡਰ) ਜਾਂਦਾ ਏ।'

ਕੋਲ ਖੜੇ ਬੁਢੇ ਸਿਪਾਹੀ ਦੀਆਂ ਅੱਖੀਆਂ ਵਿਚੋਂ ਨੀਰ ਵਹਿ ਤੁਰਿਆ। ਉਸ ਨੂੰ ਬਾਲੜੀ ਦੀਆਂ ਤੋਤਲੀਆਂ ਪਰ ਦੁਖ ਭਰੀਆਂ ਗਲਾਂ ਨੇ ਹੋਰ ਓਥੇ ਖਲੋਣ ਦੀ ਹਿੰਮਤ ਨਾ ਦਿਤੀ। ਸੁਨਿਆਰੇ ਨੂੰ ਬਾਹੋਂ ਫੜ, ਉਹ ਇਹ ਕਹਿੰਦਾ ਮੁੜ ਗਿਆ, 'ਓਇ ਛਡ ਪਰਾਂ ਤੂੰ ਏਨੇ ਰੁਪਿਆਂ ਪਿਛੇ ਮਰਦਾ ਤਾਂ ਨਹੀਂ ਜਾਂਦਾ, ਫੇਰ ਵੇਖੀ ਜਾਊ ...'

'ਪੈਤਾ ਤੇ ਫੁਲ ਲੈ ਦਾਵੋ' ਸੁੰਦਰੀ ਨੇ ਉਹਨਾਂ ਨੂੰ ਮੁੜਦਿਆਂ ਵੇਖ ਕੇ ਕਿਹਾ। ਸਿਪਾਹੀ ਇਕ ਵਾਰੀ ਫੇਰ ਪਿਛੇ ਤਕਿਆ। ਉਸ ਨੇ ਵੇਖਿਆ ਉਹਨਾਂ ਦੇ ਮੁੜਨ ਨਾਲ ਉਸ ਭੋਲੀ ਭਾਲੀ ਬਾਲਿਕਾ ਦੀਆਂ ਅੱਖਾਂ ਵਿਚ ਵੀ ਖੁਸ਼ੀ ਨੱਚ ਰਹੀ ਸੀ।... ਅਤੇ ਭਾਮਾਂ ਇਹ ਸਭ ਕੁਝ, ਉਪਰੋਂ ਸੀਖਾਂ ਵਾਲੇ ਝਰਨੇ ਵਿਚੋਂ ਵੇਖ ਰਹੀ ਸੀ।

... ... ... ... ...

ਝੰਡੂ ਨੇ ਐਤਕੀਂ ਦੀ ਤਨਖਾਹ ਵਿਚੋਂ ਪੰਜ ਰੁਪੈ ਸੁਨਿਆਰੇ ਦੇ ਲੌਂਗੇ ਦੇ ਵੀ ਮਿਥੇ ਹੋਏ ਸਨ । ਨੌਕਰੀ ਤੋਂ ਆਉਂਦਾ ਹੀ ਉਹ ਸੁਨਿਆਰੇ ਦੇ ਘਰ ਵਲ ਦੀ ਲੰਘਿਆ ਸੀ, ਪਰ ਸੁਨਿਆਰੇ ਦੇ ਏਧਰ ਆ ਜਾਣ ਕਰ ਕੇ, ਉਹ ਉਸ ਦੇ ਲੌਂਗੇ ਦੇ ਰੁਪਏ ਉਸ ਨੂੰ ਦੇ ਨਾ ਸਕਿਆ। ਤੋਖਲਾ ਉਸ

ਨੂੰ ਇਹ ਲੱਗਾ ਹੋਇਆ ਸੀ ਕਿ ਜਿਵੇਂ ਹੋਵੇ ਉਸ ਦੇ ਨੌਗੇ ਦੇ ਰੁਪਏ ਉਸ ਤਕ ਪੁਜ ਜਾਣ ਤਾਂ ਜੁ ਇਹ ਹੋਰ ਥੇ ਕਿਤੇ ਖਰਚੇ ਨਾ ਜਾਣ। ਇਸੇ ਲਈ ਉਸ ਨੇ ਆਉਂਦਿਆ ਹੀ ਭਾਮਾਂ ਕੋਲੋਂ ਪੁਛਿਆ ਕਿ ਕੋਈ ਘਰ ਆਇਆ ਤਾਂ ਨਹੀਂ ਸੀ। ਭਾਮਾਂ ਨੇ ਆਦਿ ਤੋਂ ਅੰਤ ਤਕ ਸੁਨਿਆਰੇ ਦੇ ਆਉਣ ਦੀ ਅਤੇ ਸੁੰਦਰੀ ਦੀਆਂ ਗਲਾਂ ਨਾਲ ਮੁੜ ਜਾਣ ਦੀ ਘਟਨਾ ਦਸ ਦਿਤੀ। ਤੌਖਲਾ ਤਾਂ ਝੰਡੂ ਦਾ ਰਿਹਾ, ਪਰ ਆਪਣੀ ਸੁੰਦਰੀ ਦੀ ਐਨੀ ਸਿਆਣਪ ਵਾਲੀਆਂ ਪਰ ਭੋਲੀਆਂ ਗਲਾ ਸੁਣ ਕੇ ਉਸ ਦਾ ਹਿਰਦਾ ਬਾਗ ਬਾਗ ਹੋ ਗਿਆ। ਉਸ ਦੀਆਂ ਅਖਾਂ ਵਿਚੋਂ ਅੱਥਰੂ ਸਿੰਮ ਪਏ ਅਤੇ ਉਸ ਨੇ ਉਪਰ ਅਕਾਸ਼ ਵੰਨੇ ਮੂੰਹ ਕਰ ਕੇ ਕਿਹਾ—'ਭਲੀਏ ਲੋਕੇ ! ਤੂੰ ਵੀ ਆਪਣੀ ਸੁੰਦਰੀ ਦੀਆਂ ਗੱਲਾਂ ਸੁਣੀਆਂ....?' ਅਤੇ ਫੇਰ ਉਸ ਨੇ ਪਾਗਲਾਂ ਵਾਂਗ ਆਵਾਜ਼ ਦਿਤੀ—'ਸੁੰਦਰੀ !'

ਸੁੰਦਰੀ ਨਾਲ ਦੇ ਵੇਹੜੇ ਵਿਚ ਆਪਣੇ ਹਾਣ ਦੇ ਬਾਲਾਂ ਨੂੰ ਫੁਲ ਵੰਡ ਰਹੀ ਸੀ। ਆਪਣੇ ਬਾਪੂ ਦੀ ਆਵਾਜ਼ ਸੁਣ ਕੇ ਉਹ ਨਠੀ ਆਈ ਝੰਡੂ ਨੇ ਦੋਵੇਂ ਬਾਹਾਂ ਉਲਾਰ ਕੇ ਬੱਚੀ ਨੂੰ ਚੁਕ ਕੇ ਛਾਤੀ ਨਾਲ ਲਾ ਲੀਤਾ। ਸੁੰਦਰੀ ਨੇ ਵੇਖਿਆ ਬਾਪੂ ਦੇ ਮੂੰਹ ਤੇ ਹਾਸਾ ਸੀ, ਪਰ ਅੱਖਾਂ ਵਿਚ ਅੱਥਰੂ। ਉਸ ਨੇ ਕਿਹਾ—'ਬਾਪੂ, ਤੂੰ ਤਿਉਂ ਰੋਂਦਾ ਏਂ......?'

'ਨਹੀਂ ਮੇਰੀ ਰਾਣੀ ਧੀ ਮੈਂ ਕਿਉਂ ਰੋਵਾਂਗਾ ਭਲਾ !' ਇਹ ਕਹਿ ਕੇ ਝੰਡੂ ਨੇ ਅੱਖਾਂ ਪੂੰਝ ਲੀਤੀਆਂ ਅਤੇ ਬੁਲ੍ਹਾਂ ਉਤੇ ਹਾਸਾ ਲੈ ਆਂਦਾ।

'ਬਾਪੂ ਇਤ ਦਲ ਪੁਛਾਂ ?' ਫੇਰ ਬਿਨਾਂ ਉਤਰ ਲੀਤ

ਦੇ ਹੀ ਉਹ ਬੋਲੀ-'ਤਲ ਵਦੀ ਭੈਣ ਰੋਂਦੀ ਥੀ। ...ਲੋਤੀ ਥਾਰੇ ਵਾਜੇ ਵੇਖਤੇ ਖੁਥ ਹੁੰਦੇ ਥਨ ਤੇ ਭਾਮਾਂ ਭੈਣ ਰੋਂਦੀ ਪਈ ਥੀ ਤਿਉਂ ਭਲਾ ?'

'ਹਾਂ ਸੁੰਦਰੀ, ਉਸ ਦੇ ਭਾਗਾਂ ਵਿਚ ਰੋਣਾ ਹੀ ਲਿਖਿਆ ਹੈ, ਮੈਂ ਉਸ ਦਾ ਵਿਵਾਹ ਨਹੀਂ ਨਾ ਕਰ ਸਕਿਆ। ਉਸ ਦੀ ਇਕ ਅੱਖ ਖਰਾਬ ਹੈ, ਸਮਾਜ ਉਸ ਨੂੰ ਕਬੂਲਦਾ ਨਹੀਂ। ਜੇ ਮੇਰੇ ਕੋਲ ਪੈਸੇ ਹੁੰਦੇ ਤਾਂ ਫੇਰ ਭਾਮਾਂ ਦਾ ਵਿਆਹ ਜ਼ਰੂਰ ਹੋ ਜਾਂਦਾ...ਪਰ ਪੈਸੇ..।

ਇਹ ਕਹਿੰਦਿਆਂ ਕਹਿੰਦਿਆਂ ਅਨ ਜਾਣ ਬਚੀ ਨੂੰ ਦੁਖ ਸੁਨਾਉਣ ਵਾਲਾ ਝੰਡੂ ਫਿਸ ਪਿਆ। ਉਸਦੀਆਂ ਅੱਖੀਆਂ ਆਪ ਮੁਹਾਰੇ ਨੀਰ ਵਹਾਉਣ ਲਗ ਪਈਆਂ। ਬਾਪੂ ਨੂੰ ਰੋਂਦਿਆਂ ਵੇਖ, ਸਹਿਮੀ ਹੋਈ ਸੁੰਦਰੀ ਨੇ ਆਪਣੇ ਨਿਕੇ ਨਿਕੇ ਹਥਾਂ ਨਾਲ ਉਸ ਦੀਆਂ ਅੱਖਾ ਪੂੰਝਦਿਆ ਕਿਹਾ—'ਨਾ ਬਾਪੂ ਤੂੰ ਰੋ ਨਾ, ਮੈਂ ਤੋਈ ਦਲ ਨਹੀਂ ਪੁਥਦੀ.....'

... ... ... ... ...

ਦੂਜੇ ਦਿਨ ਦੁਪਹਿਰ ਨੂੰ ਸੁੰਦਰੀ ਅੰਦਰ ਫੂੜੀ ਤੇ ਸੁਤੀ ਪਈ ਸੀ ਜਾਂ ਬਾਹਰ ਕਿਸੇ ਦੇ ਗਲਾਂ ਕਰਨ ਦੀ ਆਵਾਜ਼ ਨੇ ਉਸ ਨੂੰ ਉਠਾ ਦਿਤਾ। ਗਲਾਂ ਵਿਚ ਆਪਣਾ ਨਾਮ ਸੁਣ ਕੇ ਉਹ ਉਠ ਕੇ ਬਹਿ ਗਈ। ਉਸ ਨੇ ਆਵਾਜ਼ ਪਛਾਣੀ। ਇਕ ਆਵਾਜ਼ ਭਾਮਾ ਦੀ ਸੀ ਤੇ ਦੂਜੀ ਆਵਾਜ਼ ਪਿੰਡ ਦੇ ਮੁਖੀ ਸ਼ਾਹ ਦੀ ਨੌਕਰਾਣੀ ਦੀ ਸੀ। ਇਹ ਨੌਕਰਾਣੀ ਭਾਮਾ ਨਾਲ ਬੜਾ ਹਿਤ ਕਰਦੀ ਸੀ ਕਿਉਂਕਿ ਕੋਈ ਸਮਾ ਸੀ ਜਦ ਕਿ ਇਹੋ ਇਸਤ੍ਰੀ ਏਹਨਾਂ ਦੇ ਘਰ ਵੀ ਭਾਂਡੇ ਮਾਂਜਣ ਆਇਆ

ਕਰਦੀ ਸੀ। ਓਦੋਂ ਛੋਟੀ ਜਿਹੀ ਭਾਮਾਂ ਉਸ ਨੂੰ ਮਾਸੀ ਕਰਕੇ ਸਦਿਆ ਕਰਦੀ ਸੀ .. ।ਹਾਂ ਤੇ, ਸੁੰਦਰੀ ਨੇ ਸੁਣਿਆ ਓਹੋ ਮਾਸੀ, ਭਾਮਾਂ ਨੂੰ ਕਹਿ ਰਹੀ ਸੀ,'ਸੁੰਦ੍ਰੀ ਬਾਰੇ ਮੈਨੂੰ ਇਕ ਗੱਲ ਸੁਝੀ ਹੈ, ਜੇ ਤੂੰ ਮੰਨ ਜਾਵੇਂ ਤੇ ਤੇਰਾ ਬਾਪੂ ਹਾਂ ਕਰ ਦੇਵੇ ਤਾਂ ਤੁਹਾਡੇ ਸਾਰੇ ਧੋਣੇ ਧੋਤੇ ਜਾਣ।'

ਭਾਮਾ ਨੇ ਕਿਹਾ—'ਉਹ ਕੀ ਮਾਸੀ ? ਸੁੰਦਰੀ ਨਾਲ ਸਾਡੇ ਕੀ ਧੋਣੇ ਧੋਤੇ ਜਾਣੇ ਨੇਂ, ਉਹ ਵਿਚਾਰੀ ਅਜੇ ਕਰ ਹੀ ਕੀ ਸਕਦੀ ਹੈ...ਬਾਲੜੀ...'

'ਅੱਛਾ ਮੈਂ ਤੈਨੂੰ ਦਸ ਦੇਂਦੀ ਹਾਂ, ਕਿਉਂਕਿ ਮੈਨੂੰ ਤੁਹਾਡੇ ਨਾਲ ਹਿਤ ਹੈ। ਤੈਨੂੰ ਪਤਾ ਹੈ ਭਾਮਾਂ ! ਸਾਡੇ ਸੇਠਾਂ ਦੇ ਘਰ ਸੰਤਾਨ ਨਹੀਂ ਹੁੰਦੀ। ਸੇਠਾਨੀ ਵਿਚਾਰੀ ਪੋਤਰੇ ਦਾ ਮੂੰਹ ਵੇਖਣ ਲਈ ਦਿਨ ਰਾਤ ਕਾਲੀ ਮਾਤਾ ਦੀ ਅਰਾਧਨਾ ਕਰਦੀ ਰਹਿੰਦੀ ਹੈ। ਕੱਲ ਰਾਤ ਉਸ ਨੂੰ ਕਾਲੀ ਮਾਤਾ ਦੇ ਦਰਸ਼ਨ ਹੋਏ.....'

ਵਿਚੋਂ ਹੀ ਗਲ ਕਟ ਕੇ ਭਾਮਾਂ ਨੇ ਕਿਹਾ—'ਸੁਫਨੇ ਵਿਚ ਜਾਂ ਸੱਚਮੁਚ ?'

'ਸੱਚਮੁਚ ਭਾਮਾਂ, ਸੇਠਾਨੀ ਇਹੋ ਕਹਿੰਦੀ ਸੀ—ਤੇ ਕਾਲੀ ਮਾਤਾ ਨੇ ਸੇਠਾਨੀ ਨੂੰ ਕਿਹਾ—'ਮੈਂ ਤੇਰੇ ਤੇ ਖੁਸ਼ ਹਾਂ, ਪਰ ਤੂੰ ਮੇਰਾ ਇਕ ਕੰਮ ਹੋਰ ਕਰ, ਜਿਹੜਾ ਨਵਾਂ ਤਲਾਬ ਤੁਸਾਂ ਬਣਵਾਇਆ ਹੈ, ਅਜ ਕਲ ਮੈਂ ਉਸੇ ਵਿਚ ਰਹਿੰਦੀ ਹਾਂ। ਮੇਰੇ ਵਾਸਤੇ ਇਕ ਇਹੋ ਜਿਹੀ ਲੜਕੀ ਦੀ ਬਲੀ ਓਸ ਤਲਾਬ ਵਿਚ ਦੇਹ ਜੋ ਲੜਕੀ ਆਪਣੀ ਮਾਂ ਦੀ ਸਤਵੀਂ ਸੰਤਾਨ ਹੋਵੇ ਅਤੇ ਉਸ ਦੀਆਂ ਪਹਿਲੀਆਂ ਛੀ ਭੈਣਾਂ

ਜੀਉਂਦੀਆਂ ਹੋਣ..... ਇਹੋ ਜਿਹੀ ਲੜਕੀ ਲਭ ਕੇ ਕਲ ਮੰਗਲਵਾਰ, ਜਗਦੇ ਦੀਵਿਆਂ ਦਾ ਭਰਿਆ ਹੋਇਆ ਥਾਲ, ਉਸ ਲੜਕੀ ਦੇ ਹਥ ਵਿਚ ਦੇ ਕੇ ਤਲਾਬ ਵਿਚ ਛਾਲ ਮਰਵਾ ਦੇਵੀਂ, ਬਸ ਉਹ ਮੈਨੂੰ ਮਿਲ ਜਾਵੇਗੀ.....' ਫੇਰ ਤੂੰ ਸਤਾਂ ਪੋਤਰਿਆਂ ਦਾ ਮੂੰਹ ਧੋਵੇਂਗੀ! ਭਾਮਾਂ ਇਹ ਗੱਲਾਂ ਸੇਠਾਨੀ ਸੇਠ ਹੋਰਾਂ ਨੂੰ ਸੁਣਾ ਰਹੀ ਸੀ ਅਤੇ ਮੈਂ ਸੇਠਾਨੀ ਨੂੰ ਕਹਿੰਦਿਆਂ ਸੁਣਿਆ, 'ਕਾਲੀ ਮਾਤਾ ਦੀ ਮੇਹਰ ਨਾਲ ਜੇ ਇਹੋ ਜਿਹੀ ਲੜਕੀ ਮੈਨੂੰ ਲਭ ਪਵੇ ਤਾਂ ਮੈਂ ਇਕ ਲੱਖ ਰੁਪੈ ਤੋਂ ਖਰੀਦਣ ਨੂੰ ਤਿਆਰ ਹਾਂ–' ਸੋ ਭਾਮਾਂ ਮੇਰੀ ਮੰਨ, ਆਪਣੇ ਬਾਪੂ ਨੂੰ ਰਾਜ਼ੀ ਕਰ ਲੈ, ਅਤੇ ਸੁੰਦਰੀ ਨੂੰ ਬਲੀ ਵਾਸਤੇ ਸੇਠਾਨੀ ਨੂੰ ਦੇ ਦੇ। ਕਾਲੀ ਮਾਤਾ ਦੀਆਂ ਸਾਰੀਆਂ ਸ਼ਰਤਾਂ ਸੁੰਦਰੀ ਨਾਲ ਪੂਰੀਆਂ ਹੋ ਜਾਂਦੀਆਂ ਹਨ। ਤੁਹਾਡੇ ਸਾਰੇ ਧੋਣੇ ਧੋਤੇ ਜਾਣਗੇ...ਤੇਰਾ ਵਿਆਹ ਵੀ ਤਾਂ ਹੋ ਸਕੇਗਾ।'

'ਬੱਸ ਮਾਸੀ ਬੱਸ' ਭਾਮਾਂ ਨੇ ਰੋਣੀ ਆਵਾਜ਼ ਵਿਚ ਕਿਹਾ–'ਮੈਥੋਂ ਇਹ ਨਹੀਂ ਹੋਣਾ......ਮੇਰੀ ਸੁੰਦਰੀ ਰਾਣੀ ਬਣੇਗੀ.....'

ਛੋਟੀ ਜਿਹੀ ਸੁੰਦਰੀ ਏਨਾ ਕੁਝ ਸੁਣ ਕੇ ਹੌਲੀ ਹੌਲੀ ਬੂਹੇ ਵਿਚ ਆ ਖਲੋਤੀ। ਉਸ ਨੂੰ ਕਿਸੇ ਨੇ ਨਹੀਂ ਵੇਖਿਆ, ਪਰ ਉਸ ਨੇ ਵੇਖਿਆ ਭਾਮਾਂ ਦੀ ਅੱਖ ਅੱਥਰੂਆਂ ਨਾਲ ਭਰੀ ਹੋਈ ਸੀ। ਪਤਾ ਨਹੀਂ ਉਸ ਨੇ ਕੀ ਸੋਚਿਆ ਜੁ ਉਹ ਮੁੜ ਆਪਣੀ ਥਾਂ ਤੇ ਜਾ ਕੇ ਲੰਮੀ ਪੈ ਗਈ।

... ... ... ... ...

ਸੰਧਿਆ ਵੇਲੇ ਝੰਡੂ ਜਦ ਨੌਕਰੀ ਤੋਂ ਘਰ ਆਇਆ

ਤਾਂ ਸੁੰਦਰੀ ਨਠੀ ਨਠੀ ਉਸ ਕੋਲ ਆ ਗਈ। 'ਬਾਪੂ, ਬਾਪੂ' ਕਰਦੀ ਨੇ ਲੱਤਾਂ ਨੂੰ ਗਲਵਕੜੀ ਪਾ ਲਈ।

ਗਦ ਗਦ ਹੋ ਕੇ ਝੰਡੂ ਨੇ ਉਸ ਨੂੰ ਚੁਕ ਕੇ ਛਾਤੀ ਨਾਲ ਲਾ ਲੀਤਾ। ਸਾਰੇ ਦਿਨ ਦੀ ਥਕਾਵਟ ਉਸ ਦੀ, ਏਸ ਬੱਚੀ ਦੀ ਛੋਹ ਨਾਲ ਲਥ ਗਈ ਸੀ। ਸੁੰਦਰੀ ਨੇ ਕਿਹਾ— 'ਬਾਪੂ ਇਕ ਲਥ (ਲਖ) ਰੁਪਿਆ ਤਿੰਨਾ ਹੁੰਦਾ ਐ...'

'ਬਹੁਤ ਸਾਰਾ...ਕਿਉਂ ?'

'ਭੈਣ ਦੀ ਦਾ ਵਿਵਾਹ ਹੋ ਜਾਏਦਾ ਇਤ ਲਥ (ਲਖ) ਵਿਚ ?'

'ਹਾਂ !' ਝੰਡੂ ਵਿਚਾਰਾ ਬਾਲ ਨੂੰ ਪ੍ਰਚਾਉਣ ਲਈ ਹਾਂ ਕਹਿ ਕੇ ਸੋਚ ਰਿਹਾ ਸੀ, ਅੱਜ ਇਸ ਨੂੰ ਇਕ ਲੱਖ ਰੁਪੈ ਬਾਬਤ ਕਿਉਂ ਖਿਆਲ ਆ ਰਹੇ ਹਨ।

ਸੁੰਦਰੀ ਨੇ ਫੇਰ ਪੁਛਿਆ—'ਇਤ ਲਥ ਨਾਲ ਓਛ ਆਮੀਂ ਦੇ ਰੁਪੈ ਚੁਤ ਦਾਣਦੇ ਨਾ ?' ਉੱਤਰ ਲਏ ਤੋਂ ਬਿਨਾਂ ਹੀ ਉਹ ਫੇਰ ਬੋਲੀ—'ਆਤੇ (ਆਟੇ) ਵਾਲਾ ਰੋਤੀ (ਰੋਟੀ) ਵਾਤੇ (ਵਾਸਤੇ) ਆਤਾ ਦੇ ਦਿਆ ਤਰੂ ?.....ਤੇ ਨਾਲੇ ਇਤ ਲਥ ਨਾਲ ਤੂੰ ਹਥਿਆ (ਹਸਿਆ) ਕਰੇਂਦਾ...' ਝੰਡੂ ਦੀ ਠੋਡੀ ਨੂੰ ਨਿਕੇ ਜਿਹੇ ਹਥ ਨਾਲ ਹਿਲਾ ਕੇ ਸੁੰਦਰੀ ਨੇ ਕਿਹਾ—'ਦਸ ਬਾਪੂ ਫੇਰ ਤੂੰ ਹਥਿਆ (ਹਸਿਆ) ਤਰੇਂਦਾ ?'

'ਹਾਂ..ਹਾਂ ਹਸਿਆ ਕਰਾਂਗਾ।' ਕਹਿ ਕੇ ਝੰਡੂ ਨੇ ਸੁੰਦਰੀ ਨੂੰ ਕੁਛੜੋਂ ਉਤਾਰ ਦਿਤਾ। ਉਸ ਦਾ ਮਨ ਅੰਦਰੇ ਅੰਦਰ ਕਿਸੇ ਅਨੋਖੀ ਗਲ ਦ ਯਾਚਣਾ ਦੇਣ ਲਗ ਪਿਆ। ਚਿਹਰਾ ਇਕ ਚਿਰਾਂ ਦੇ ਰੋਗੀ ਵਾਂਗ ਪੀਲਾ ਪੈ ਗਿਆ। ਸੁੰਦਰੀ ਬਾਪੂ ਨੂੰ

ਉਦਾਸ ਵੇਖ ਕੇ ਉਥੋਂ ਚਲੀ ਗਈ।

ਅਗਲੇ ਦਿਨ ਮੰਗਲਵਾਰ ਦੀ ਸ਼ਾਮ ਸੀ। ਦੇਵੀ ਦਾ ਵਾਰ ਹੋਣ ਕਰ ਕੇ ਸਾਰੀਆਂ ਕੁੜੀਆਂ ਤਲਾਵਾਂ ਉਤੇ ਦੀਵੇ ਜਗਾਣ ਜਾ ਰਹੀਆਂ ਸਨ। ਪਿੰਡ ਦਾ ਇਹੋ ਰਵਾਜ ਸੀ। ਸੁੰਦਰੀ ਨੇ ਵੀ ਉਸ ਦਿਨ ਵਾਲੇ ਪੈਸੇ ਦੇ, ਪੰਜ ਦ ਵੇ ਕੁੜੀਆਂ ਨਾਲ ਜਾ ਕੇ ਲੈ ਆਂਦੇ ਸਨ। ਇਕ ਤਾਸੀ ਵਿਚ ਦੀਵੇ ਬੀੜ ਕੇ ਉਹ ਭਾਮਾਂ ਕੋਲ ਜਾ ਕੇ ਕਹਿਣ ਲਗੀ—'ਭੈਣ ਦੀ...ਮੈਂ ਵੀ ਦੀਵੇ ਜਦਾ ਆਵਾਂ।'

ਭਾਮਾਂ ਆਟਾ ਗੁੰਨ੍ਹ ਰਹੀ ਸੀ। ਉਸ ਨੇ ਆਪਣੇ ਖਿਆਲਾਂ ਵਿਚ ਹੀ ਕਹਿ ਦਿਤਾ 'ਜਾਹ'। ਫੇਰ ਝਟ ਹੀ ਕੁਝ ਖਿਆਲ ਆਉਣ ਤੇ ਉਸ ਨੇ ਕਿਹਾ—'ਸੁੰਦਰੀ ਨਵੇਂ ਤਲਾ ਤੇ ਨਾ ਜਾਵੀਂ...'

ਪਰ ਸੁੰਦਰੀ ਨੇ ਸ਼ਾਇਦ ਭਾਮਾਂ ਦੀ ਇਹ ਨਸੀਹਤ ਨਹੀਂ ਸੁਣੀ। ਉਹ ਜਲਦੀ ਜਲਦੀ ਨਵੇਂ ਤਲਾ ਵੰਨੇ ਹੀ ਜਾ ਰਹੀ ਸੀ। ਰਾਹ ਵਿਚ ਉਹ ਸੋਚਣ ਲਗੀ ਮੈਂ ਬਾਪੂ ਨੂੰ ਮਿਲ ਕੇ ਨਹੀਂ ਆਈ—ਫੇਰ ਨਾਲ ਹੀ ਖਿਆਲ ਆਇਆ—ਅਛਾ ਵਡੀ ਹੋ ਕੇ ਕਾਲੀ ਮਾਤਾ ਕੋਲੋਂ ਪੁਛ ਕੇ ਬਾਪੂ ਨੂੰ ਮਿਲ ਜਾਵਾਂਗੀ। ਉਸ ਵੇਲੇ ਭਾਮਾਂ ਵਹੁਟੀ ਬਣੀ ਹੋਵੇਗੀ ਅਤੇ ਬਾਪੂ ਹਸਦਾ ਹੋਵੇਗਾ...' ਇਹੋ ਜਿਹੇ ਖਿਆਲਾਂ ਵਿਚ ਹੀ ਉਹ ਛੋਟੇ ਜਿਹੇ ਦਿਮਾਗ ਵਾਲੀ ਸੁੰਦਰੀ ਨਵੇਂ ਤਲਾਬ ਕੋਲ ਪਹੁੰਚ ਗਈ। ਇਕ ਕੁੜੀ ਕੋਲੋਂ ਉਸ ਨੇ ਥਾਲੀ ਵਾਲੇ ਸਾਰੇ ਦੀਵੇ ਜਗਵਾ ਲੀਤੇ। ਇਕ ਕੰਢੇ ਤੇ ਖਲੋ ਕੇ, ਦੋਹਾਂ ਹਥਾਂ ਵਿਚ ਦੀਵਿਆਂ ਵਾਲੀ ਤਾਸੀ ਫੜ ਕੇ, ਸੁੰਦਰੀ ਅੱਖਾਂ ਮੀਟ ਕੇ ਖਲੋ

ਗਈ ਅਤੇ ਕਹਿਣ ਲਗੀ-'ਮਾਂ ! ਮੈਂ ਤੇਰੇ ਤੋਲ ਆ ਰਈ ਆਂ, ਤੂੰ ਮੇਰੇ ਬਾਪੂ ਨੂੰ ਇਤ ਲਬ ਰੁਪਿਆ ਦੇ ਦੇਵੀਂ...ਹੈਂ...ਮਾਂ...' ਅਤੇ ਏਥੋਂ ਤੋੜੀ ਕਹਿ ਕੇ ਉਹ ਹੌਲੀ ਹੌਲੀ ਤਲਾ ਦੀਆਂ ਪੌੜੀਆਂ ਉਤਰ ਗਈ। ਪਾਣੀ ਵਿਚ ਗੋਤੇ ਖਾਂਦਿਆਂ ਉਸ ਨੂੰ ਕੰਢੇ ਵਲੋਂ ਆਵਾਜ਼ ਆਈ-'ਸੁੰਦਰੀ' ਉਸ ਨੇ ਮੂੰਹ ਖੋਹਲ ਕੇ ਬਾਪੂ ਕਹਿਣਾ ਚਾਹਿਆ, ਪਰ ਅੱਡੇ ਮੂੰਹ ਵਿਚ ਪਾਣੀ ਹੀ ਪਾਣੀ ਚਲਾ ਗਿਆ।



# ਆਸ਼ਾ

ਬੁਢੀ 'ਵੀਰਾਂ' ਨੂੰ ਅੱਜ ਇਕ ਰੁਪਿਆ ਇਨਾਮ ਮਿਲਿਆ ਸੀ। ਉਹ ਬੜੀ ਪ੍ਰਸੰਨ ਸੀ। ਗਲੀ ਦੇ ਨਾਲ 'ਬੂਆ' ਨਾਮ ਵਾਲੀ ਇਕ ਤੰਬੋਲਨ (ਪਾਨ ਵੇਚਣ ਵਾਲੀ) ਦੀ ਛੋਟੀ ਜਿਹੀ ਹਟੀ ਸੀ। ਵੀਰਾਂ ਸਾਰੇ ਦਿਨ ਦੀ ਥੱਕੀ, ਨਿਤ ਹੀ ਸ਼ਾਮ ਵੇਲੇ, ਬੂਆ ਦੇ ਕੋਲ, ਸ਼ਹਿਰ ਦੇ ਲੋਕਾਂ ਦੀਆਂ ਭਲੀਆਂ ਬੁਰੀਆਂ ਖਬਰਾਂ ਸੁਨਣ ਲਈ ਆਇਆ ਕਰਦੀ ਸੀ। ਅੱਜ ਆਉਂਦਿਆਂ ਹੀ ਵੀਰਾਂ ਨੇ ਕਿਹਾ—

'ਕਿੰਨੇ ਭਲੇ ਪੁਰਸ਼ ਨੇ, ਪੂਰਾ ਰੁਪਿਆ ਇਨਾਮ ਦੇ ਦਿਤਾ। ਕਿਉਂ ਬੂਆ, ਕਿੰਨੇ ਭਲੇ ਪੁਰਸ਼ ਨੇ ?'

ਬੂਆ ਇਕ ਮੋਟੀ ਅਧਖੜ ਇਸਤ੍ਰੀ ਸੀ। ਸਦਾ ਹੀ ਉਸ ਦੇ ਮੂੰਹ ਵਿਚ ਪਾਨ ਰਹਿੰਦਾ ਸੀ। ਸਾਹਮਣੇ ਕਥੇ ਅਰ ਚੂਨੇ ਦੇ ਭਾਂਡੇ, ਬਿਲਕੁਲ ਸਾਫ, ਚਮਕਦੇ ਹੋਏ ਪਏ ਹੁੰਦੇ। ਪਾਣੀ ਨਾਲ ਭਿਜੇ ਹੋਏ ਪਾਨਾਂ ਦੀਆਂ ਗਠੀਆਂ ਦਾ ਢੇਰ ਵੀ ਕੋਲ ਹੀ ਪਿਆ ਹੁੰਦਾ। ਵੀਰਾਂ ਦੀ ਗਲ ਸੁਣ ਕੇ, ਮੂੰਹ ਮਾਰਦੀ ਹੋਈ ਉਹ ਬੋਲੀ—'ਵੀਰਾਂ, ਕਿਸ ਨੇ ਦੀਆ ਏਕ ਰੁਪਿਆ ਤੁਮ੍ਹੇਂ ?'

ਵੀਰਾਂ ਨੇ ਕੋਲ ਦੇ ਫਟੇ ਤੇ ਬੈਠਦਿਆਂ ਕਿਹਾ— 'ਚੌਧਰੀ ਜੀ ਨੇ।'

'ਹੂੰ, ਕਿਆ ਏਕ ਰੁਪਿਆ ਹੀ ਬਨ ਪੜਾ ਉਨ ਸੇ ? ਜਾਣਤੀ ਹੈ, ਚੌਧਰੀ ਨੇ ਲਾਟਰੀ ਜੀਤੀ ਹੈ।'

ਭਾਂਡੇ ਮਾਂਜ ਕੇ ਝਟ ਲੰਘਾਉਣ ਵਾਲੀ ਬੁਢੀ ਵੀਰਾਂ ਨੂੰ ਕੀ ਪਤਾ ਕਿ ਲਾਟਰੀ ਕੀ ਹੁੰਦੀ ਹੈ, ਉਸ ਨੇ ਪੁਛਿਆ— 'ਬੂਆ, ਲਾਟਰੀ ਕੀ ਹੁੰਦੀ ਹੈ ?'

'ਅਰੇ ਉਸੇ ਪਾਂਚ ਹਜ਼ਾਰ ਰੁਪਿਆ ਮਿਲਾ ਹੈ। ਆਜ ਹੀ ਤੋ ਖਬਰ ਆਈ ਹੈ। ਕਿਆ ਏਕ ਰੁਪਿਆ ਹੀ ਬਣ ਪੜਾ ਉਨ ਸੇ ? ਗਰੀਬ ਬੁੜੀਆ ਕੋ ਏਕ ਜੋੜੀ ਕਪੜੇ ਬਣਵਾ ਦੀਏ ਹੋਤੇ। ਹਮ ਨੇ ਤੋ ਉਸ ਸਾਲ ਸਾਰੇ ਸ਼ਹਿਰ ਮੇਂ ਮਿਠਾਈ ਬਾਂਟੀ ਥੀ।'

'ਤੂੰ ਵੀ ਲਾਟਰੀ ਜਿਤੀ ਸੀ ?'

'ਹਾਂ ! ਮਨਸੁਖਾ ਕੇ ਨਾਮ ਕਾ ਟਿਕਟ ਲੀਆ ਥਾ। ਭਾਗ ਨਿਕਲੇ, ਚਾਰ ਬੀਸੀ ਰੁਪਿਆ ਮਿਲਾ ਥਾ।'

'ਚਾਰ ਬੀਸੀ ?' ਵੀਰਾਂ ਨੇ ਹੈਰਾਨੀ ਨਾਲ ਪੁਛਿਆ।

'ਹਾਂ ! ਸਭ ਆਪਣੇ ਆਪਣੇ ਭਾਗਯ ਕੀ ਬਾਤ ਹੈ। ਅਬ ਕੇ ਮਨਸੁਖਾ ਨੇ ਆਪਣੇ ਲੜਕੇ ਕੇ ਨਾਮ ਪਰ ਟਿਕਟ ਲੀਆ ਔਰ ਕੁਛ ਨਹੀਂ ਮਿਲਾ। ਮੈਂ ਤੋ ਪਹਿਲੇ ਹੀ ਕਹਿ ਚੁਕੀ ਥੀ ਕਿ ਉਸ ਕੇ ਨਾਮ ਕਾ ਟਿਕਟ ਨਾ ਲੋ। ਯਹਿ ਤੋ ਭੂਟੇ ਸਿਰ ਕਾ ਲੜਕਾ ਹੈ; ਮਗਰ ਮਨਸੁਖਾ ਨੇ ਏਕ ਨਹੀਂ ਸੁਣੀ, ਕਹਾ ਇਸ ਕੀ ਤਕਦੀਰ ਭੀ ਤੋ ਦੇਖੇਂ।'

'ਬੂਆ' ਲਾਟਰੀ ਦੀ ਟਿਕਟ ਕਿਹੋ ਜਿਹੀ ਹੁੰਦੀ ਏ, ਇਸ ਨਾਲ ਐਨੇ ਰੁਪੈ ਕਿਥੋਂ ਮਿਲ ਜਾਂਦੇ ਨੇ ?'

'ਤ੍ਰਲੋਕ ਬਾਬੂ ਉਸ ਟਿਕਟ ਕੋ ਵਲਾਇਤ ਸੇ ਮੰਗਵਾਤੇ ਹੈਂ। ਏਕ ਟਿਕਟ ਛੇ ਰੁਪੈ ਕੁਛ ਆਨੇ ਮੇਂ ਆਤਾ ਹੈ। ਜੋ, ਜੇ ਕੋਈ ਉਸ ਟਿਕਟ ਕੋ ਖਰੀਦਤਾ ਹੈ, ਉਸ ਕਾ ਨਾਮ ਲਿਖ

ਕਰ, ਤ੍ਰਲੋਕ ਬਾਬੂ ਵਲਾਇਤ ਹੀ ਭੇਜ ਦੇਤੇ ਹੈਂ। ਤੀਨ ਚਾਰ ਮਹੀਨੇ ਕੇ ਬਾਦ ਖਬਰ ਆਤੀ ਹੈ ਕਿ ਕਿਸ ਕਿਸ ਕੋ ਇਨਾਮ ਮਿਲਾ।'

'ਟਿਕਟ ਦੇ ਛੀ ਰੁਪੈ ਲਗਦੇ ਨੇਂ ?'

'ਹਾਂ...ਹਾਂ, ਮਿਲ ਭੀ ਤੋ ਵੈਸੇ ਹੀ ਜਾਤੇ ਹੈਂ। ਛੇ ਰੁਪੈ ਮੇਂ ਸੌ, ਹਜ਼ਾਰ, ਲਾਖ—ਜੈਸਾ ਨਸੀਬ ਵੈਸੇ ਵਸੂਲ ਹੋ ਜਾਤੇ ਹੈਂ। ਦੋ ਸਾਲ ਕੀ ਬਾਤ ਹੈ ਬਰਮਾਂ ਦੇਸ਼ ਕੇ ਏਕ ਬੂਚੜ ਕੋ ਪਾਂਚ ਲਾਖ ਰੁਪੈ ਮਿਲੇ !'

'ਬੂਚੜ ਨੂੰ ਪੰਜ ਲਖ ?'

'ਹਾਂ...ਹਾਂ, ਆਪਣਾ ਆਪਣਾ ਭਾਗਜ ਹੈ, ਬੂਚੜ ਤਕਦੀਰ ਕਾ ਬੜਾ ਸਿਕੰਦਰ ਰਹਾ ਹੋਗਾ, ਪਾਂਚ ਲਾਖ ਪਾ ਗਿਆ।'

ਵੀਰਾਂ ਬੜੇ ਧਿਆਨ ਨਾਲ ਇਹ ਸਭ ਕੁਝ ਸੁਣ ਗਈ। ਸੋਚਣ ਲਗੀ-ਬੂਚੜ ਨੂੰ ਪੰਜ ਲੱਖ ਰੁਪੈ ਮਿਲੇ। ਮੈਂ ਏਸ ਸਾਲ ਸ਼ਿਵਜੀ ਨੂੰ ਪੰਜ ਹਜ਼ਾਰ ਫੁਲ ਚੜ੍ਹਾਏ ਹੋਣੇ ਨੇ, ਸਾਰਾ ਸਾਵਣ ਗਿਣਦਿਆਂ ਬੀਤਿਆ ਹੈ। ਪੁਜਾਰੀ ਜੀ ਕਹਿੰਦੇ ਸਨ ਕਿ ਇਵੇਂ ਹੀ ਵੀਹ ਮਹੀਨੇ ਤਕ ਚੜ੍ਹਾਉਣ ਨਾਲ ਇਕ ਲੱਖ ਹੋ ਜਾਂਦੇ ਹਨ। ਬੂਚੜ ਬੜਾ ਭਾਗਾਂ ਵਾਲਾ ਨਿਕਲਿਆ। ਪੰਜ ਲੱਖ ਲੈ ਗਿਆ। ਕੀ ਮੈਂ ਵੀ ਭਾਗਾਂ ਵਾਲੀ ਹਾਂ ? ਮੇਰੀ ਮਾਂ ਮੈਨੂੰ ਕਿਹਾ ਕਰਦੀ ਸੀ—'ਧੀਏ, ਤੂੰ ਤਾਂ ਬੜੀ ਭਾਗਾਂ ਵਾਲੀ ਹੈਂ।' ਇਕ ਦਿਨ ਮੈਂ ਬੰਨੇ ਤੋਂ ਥਲੇ ਡਿਗ ਪਈ ਸਾਂ, ਪਰ ਸੱਟ ਕੋਈ ਨਹੀਂ ਲੱਗੀ ਸੀ। ਸਾਰੀਆਂ ਕਹਿੰਦੀਆਂ ਸਨ—'ਵੀਰਾਂ ਬੜੀ ਭਾਗਾਂ ਵਾਲੀ ਹੈ।' ਹੁਣ ਉਹ

ਬੂਆ ਨੂੰ ਪੁਛਣ ਲਗੀ—'ਬੂਆ ! ਮੇਰੇ ਭਾਗ ਕਿਹੋ ਜਿਹੇ ਨੇ?'

ਬੂਆ ਨੇ ਕਿਹਾ—'ਏਕ ਬਾਰ ਦੇਖ ਕਿਉਂ ਨਹੀਂ ਲੇਤੀ ? ਅਜ ਕਲ ਟਿਕਟ ਆ ਰਹੇ ਹੈਂ, ਏਕ ਟਿਕਟ ਤੁਮ ਭੀ ਖਰੀਦ ਲੋ।'

'ਹਾਂ ਬੂਆ, ਜੇ ਮੈਂ ਲਾਟਰੀ ਜਿਤ ਗਈ ਤਾਂ ਸਾਰੇ ਤੀਰਥਾਂ ਦੀ ਯਾਤਰਾ ਕਰਾਂਗੀ। ਪੁਜਾਰੀ ਜੀ ਨੂੰ ਗਊ ਦਾਨ ਕਰਾਂਗੀ। ਫੇਰ ਮੈਂ ਭਾਂਡੇ ਨਹੀਂ ਮਾਂਜਾਂਗੀ। ਇਕ ਆਪਣਾ ਬਾਗ ਮੁਲ ਲਵਾਂਗੀ। ਸਾਰਾ ਦਿਨ ਸ਼ਿਵਜੀ ਲਈ ਫੁਲਾਂ ਦੇ ਸੇਹਰੇ ਬਣਾ ਕੇ ਚੜ੍ਹਾਇਆ ਕਰਾਂਗੀ । ਬੂਆ, ਤੂੰ ਵੀ ਮੇਰੇ ਬਾਗ ਵਿਚ ਆਇਆ ਕਰੇਂ ਗੀ ਨਾ ?'

ਵੀਰਾਂ ਦੇ ਮੂੰਹ ਦੀਆਂ ਝੁਰੜੀਆਂ ਆਸ ਦੇ ਹਾਸੇ ਨਾਲ ਚਮਕ ਪਈਆਂ। ਜਦ ਉਹ ਘਰ ਆਈ ਤਾਂ ਛੀ ਰੁਪੈ ਨੌ ਆਨੇ ਦੀ ਗੱਲ ਸੋਚ ਰਹੀ ਸੀ। ਉਸ ਦੇ ਘਰ ਵਿਚ ਕੋਈ ਨਹੀਂ ਸੀ। ਸ਼ਾਹ ਜੀ ਦੀ ਗਊ ਸ਼ਾਲਾ ਵਿਚ ਬੰਨ੍ਹੀਆਂ ਹੋਈਆਂ ਗਊਆਂ ਦੇ ਕੋਲ ਹੀ ਇਕ ਛੋਟੀ ਜਿਹੀ ਕੋਠੜੀ ਹੀ ਉਸ ਦਾ ਘਰ ਸੀ। ਉਥੇ ਹੀ, ਆਟੇ ਤੇ ਚਾਵਲਾਂ ਦੀਆਂ ਅਧਭਰੀਆਂ ਪੁਰਾਣੀਆਂ ਟੋਕਰੀਆਂ ਸਨ। ਛਤ ਤੇ ਕਾਲੀਆਂ ਕਾਲੀਆਂ ਕਈ ਪੋਟਲੀਆਂ ਲਮਕ ਰਹੀਆਂ ਸਨ, ਜਿਨ੍ਹਾਂ ਵਿਚ ਹਲਦੀ, ਮਿਰਚ, ਧਨੀਆਂ ਅਰ ਹੋਰ ਸੁਕੀਆਂ ਭਾਜੀਆਂ ਰਖੀਆਂ ਹੋਈਆਂ ਸਨ। ਇਕ ਨੁਕਰੇ ਮਿਟੀ ਦੇ ਇਕ ਦੋ ਭਾਂਡੇ, ਦੂਜੀ ਨੁਕਰੇ ਕੰਡਿਆਂ ਵਾਲੀਆਂ ਛੋਟੀਆਂ ਛੋਟੀਆਂ ਲਕੜੀਆਂ ਦਾ ਬਾਲਣ ਪਿਆ ਸੀ।

ਘਰ ਵਿਚ ਵੜਦਿਆਂ ਹੀ ਉਸ ਨੇ ਇਕ ਮੈਲੀ ਜਿਹੀ

ਪਟਾਰੀ ਨੂੰ ਖੋਹਲਿਆ, ਕਪੜਾ ਕਢ ਕੇ ਆਪਣੇ ਧਨ ਨੂੰ ਗਿਨਣ ਲਗੀ। ਉਸ ਕੋਲ ਬਹੁਤ ਧਨ ਨਹੀਂ ਸੀ। ਤਿੰਨ ਮਹੀਨੇ ਹੋਏ ਤਾਂ ਉਹ ਸਭ ਕੁਝ, ਛੀਆਂ ਸਤਾਂ ਸਾਲਾਂ ਦੀ ਕਮਾਈ ਗੰਗਾ ਇਸ਼ਨਾਨ ਕਰਨ ਗਈ ਹਰਦਵਾਰ ਖਰਚ ਕਰ ਆਈ ਸੀ। ਉਸ ਕੋਲ ਹੁਣ ਚਾਰ ਧੇਲੀਆਂ, ਛੀ ਪੌਲੀਆਂ, ਪੰਜ ਦਵਾਨੀਆਂ, ਅੱਜ ਦਾ ਇਨਾਮ ਵਾਲਾ ਰੁਪਿਆ ਅਤੇ ਯਾਰਾਂ ਆਨੇ ਨਿਕਲੇ। ਕਿੰਨਾ ਚਿਰ ਹਿਸਾਬ ਲਗਾ ਕੇ ਉਸ ਨੇ ਸੋਚਿਆ ਕਿ ਟਿਕਟ ਦੀ ਕੀਮਤ ਵਿਚੋਂ ਬਾਰਾਂ ਆਨੇ ਘਟਦੇ ਸਨ। ਦੂਜੇ ਦਿਨ ਸਵੇਰੇ ਸਵੇਰ ਤਿੰਨਾਂ ਆਨਿਆਂ ਵਿਚ ਆਪਣੇ ਪੁਰਾਣੇ ਕਪੜੇ ਵੇਚ ਦਿਤੇ। ਸ਼ਾਮ ਨੂੰ ਤੰਬੋਲਨ ਕੋਲ ਜਾ ਕੇ ਨੌਂ ਆਨੇ ਉਧਾਰ ਮੰਗੇ। ਤੰਬੋਲਨ ਨੇ ਹਿਸਾਬ ਲਗਾ ਕੇ ਕਿਹਾ, 'ਬਿਆਜ ਸਮੇਤ ਦੂਸਰੇ ਮਹੀਨੇ ਕੇ ਅੰਤ ਮੇਂ ਏਕ ਰੁਪਿਆ ਦੇਣਾ ਹੋਗਾ।'

... ... ... ... ...

ਚੌਥੀ ਜੁਲਾਈ ਨੂੰ ਉਸ ਦੇ ਭਾਗਾਂ ਦਾ ਨਿਰਣਾ ਹੋਣਾ ਸੀ। ਉਸ ਨੇ ਬੜੀ ਮੁਸ਼ਕਲ ਨਾਲ ਦੋ ਮਹੀਨੇ ਖਿਤਾਏ। ਫ਼ੇਰ ਵੀ ਅਜੇ ਇਕ ਮਹੀਨਾ ਬਾਕੀ ਸੀ। ਉਸ ਦੀ ਵਿਆਕੁਲਤਾ ਦਿਨੋ ਦਿਨ ਵਧ ਰਹੀ ਸੀ। ਉਸ ਦਿਨ ਵੀਰਾਂ ਤੰਬੋਲਨ ਕੋਲੋਂ ਇਹ ਪੁਛਣ ਗਈ ਕਿ ਚੌਥੀ ਜੁਲਾਈ ਨੂੰ ਦੇਸੀ ਹਿਸਾਬ ਅਨੁਸਾਰ ਕਿਹੜਾ ਦਿਨ ਹੋਵੇਗਾ। ਬੂਆ ਨੇ ਆਪਣੀਆਂ ਉਂਗਲਾਂ ਉਤੇ ਗਿਣ ਗਿਣਾ ਕੇ ਕਿਹਾ— ਅਠਾਰਵੀਂ ਹਾੜ ਹੋਗੀ।'

'ਅਠਾਰਵੀਂ ਹਾੜ!' ਵੀਰਾਂ ਦਾ ਹਿਰਦਾ ਖੁਸ਼ੀ ਨਾਲ

ਫੂਲਾ ਨਾ ਸਮਾਉਣ ਲਗਾ। ਉਹ ਕਹਿਣ ਲਗੀ-'ਬੂਆ, ਮੈਂ ਬੜੀ ਭਾਗਾਂ ਵਾਲੀ ਹਾਂ। ਕਿੰਨੀ ਅਸਚਰਜ ਗੱਲ ਹੈ। ਅਠਾਰਵੀਂ ਹਾੜ ਨੂੰ ਹੀ ਮੇਰਾ ਵਿਵਾਹ ਹੋਇਆ ਸੀ। ਉਸ ਦਿਨ ਨੂੰ ਮੈਂ ਕਦੀ ਨਹੀਂ ਭੁਲ ਸਕਦੀ। ਧੁਪ ਕੜਾਕੇ ਦੀ ਸੀ। ਲਾਲ ਤੇ ਪੀਲੀਆਂ ਸਾੜ੍ਹੀਆਂ ਰੰਗ ਕੇ ਪੇੜਾਂ ਉਤੇ ਸੁਕਣੇ ਪਾਈਆਂ ਗਈਆਂ ਸਨ। ਉਹ ਹਵਾ ਵਿਚ ਫਰ ਫਰ ਕਰਦੀਆਂ ਉਡ ਰਹੀਆਂ ਸਨ। ਦਿਨ ਨੂੰ ਆਕਾਸ਼ ਬਿਲਕੁਲ ਸਾਫ ਸੀ। ਸ਼ਾਮ ਨੂੰ ਬੱਦਲ ਆ ਗਏ, ਪਰ ਥੋੜੀ ਜਿਹੀ ਬੂੰਦਾ ਬਾਂਦੀ ਤੋਂ ਪਿਛੋਂ ਫੇਰ ਚੰਦ ਨਿਕਲ ਆਇਆ ਸੀ। ਕਿਉਂ ਬੂਆ, ਜੇ ਉਹ ਦਿਨ ਹੈ ਫੇਰ ਤੇ ਮੈਂ ਜ਼ਰੂਰੀ ਲਾਟਰੀ ਜਿਤ ਲਵਾਂਗੀ।'

ਬੂਆ ਇਹ ਸਭ ਕੁਝ ਸਹਾਰ ਨਾ ਸਕੀ। ਬੋਲੀ- 'ਮੈਂ ਕਹਿ ਨਹੀਂ ਸਕਤੀ। ਤੁਮ੍ਹਾਰੇ ਵਿਵਾਹ ਕਾ ਦਿਨ ਤੋ ਬਹੁਤ ਅਛਾ ਦਿਨ ਨਹੀਂ ਥਾ। ਤੁਮ੍ਹਾਰਾ ਪਤੀ ਤੋ ਮਰ ਗਿਆ, ਲੇਕਿਨ ਬੱਚਾ ਭੀ ਤੋ ਨਾ ਰਹਾ। ਕਿਆ ਤੁਮ ਸਮਝਤੀ ਹੋ ਕਿ ਯੇਹ ਬੜੇ ਅਛੇ ਸ਼ਗੁਨ ਕਾ ਦਿਨ ਥਾ?'

ਆਸ ਨਾਲ ਗਦ ਗਦ ਹੋਏ ਬੂਵੇ ਮੁਖੜੇ ਤੇ ਉਦਾਸੀ ਜਿਹੀ ਆ ਗਈ। ਝੁਰੜੀਆਂ ਹੋਰ ਵੀ ਘਨੀਆਂ ਅਰ ਕਾਲੀਆਂ ਹੋ ਗਈਆਂ। ਕੁਝ ਚਿਰ ਚੁਪ ਰਹਿ ਕੇ ਉਹ ਬੋਲੀ -'ਬੂਆ, ਤੂੰ ਸਚ ਕਹਿੰਦੀ ਹੈਂ, ਉਹ ਸ਼ੁਭ ਦਿਨ ਨਹੀਂ ਸੀ? ਪਰ ਫੇਰ ਵੀ ਜਦ ਮੈਂ ਕੁੜੀ ਸਾਂ ਤਾਂ ਸਾਰੇ ਕਹਿੰਦੇ ਸਨ ਕਿ ਵੀਰਾਂ ਬੜੀ ਭਾਗਾਂ ਵਾਲੀ ਹੈ। ਕੀ ਹੁਣ ਵੀ ਮੈਂ ਭਾਗਾਂ ਵਾਲੀ ਨਾ ਹੋਵਾਂਗੀ?'

ਤੰਬੋਲਨ ਬੋਲੀ—'ਯੇਹ ਭੀ ਮੈਂ ਨਹੀਂ ਕਹਿ ਸਕਤੀ। ਆਜ ਕਲ ਤੋ ਤੁਮ ਕੁਛ ਭਾਗਵਾਨ ਨਹੀਂ ਹੋ। ਇਤਨੀ ਬੂੜੀ ਤੋ ਹੋ, ਨਾ ਕੋਈ ਆਗੇ ਹੈ ਨਾ ਪੀਛੇ, ਅਭੀ ਬੀਮਾਰ ਪੜ ਜਾਵੇ, ਤੋ ਦਵਾ ਦੇਣੇ ਵਾਲਾ ਭੀ ਪਾਸ ਕੋਈ ਨਹੀਂ।'

ਵੀਰਾਂ ਕਹਿਣ ਲਗੀ—ਤਦ ਤੇ ਮੈਂ ਲਾਟਰੀ ਨਹੀਂ ਜਿਤ ਸਕਦੀ। ਉਸ ਦੀਆਂ ਅੱਖਾਂ ਵਿਚ ਅਥਰੂ ਭਰ ਆਏ। ਬੋਲੀ—'ਬੂਆ ! ਤੂੰ ਇਹ ਸਭ ਕੁਝ ਮੈਨੂੰ ਪਹਿਲੋਂ ਕਿਉਂ ਨਾ ਦਸਆ ? ਮੈਂ ਆਪਣੀ ਹੱਡ ਭੰਨ ਕੇ ਕੀਤੀ ਹੋਈ ਕਮਾਈ ਨੂੰ ਏਸ ਤਰ੍ਹਾਂ ਨਾ ਗਵਾਂਦੀ।'

ਹੁਣ ਤੰਬੋਲਨ ਨੂੰ ਤਰਸ ਆ ਗਿਆ। ਕਹਿਣ ਲਗੀ—'ਨਹੀਂ ਨਹੀਂ, ਤੁਮ ਫਿਰ ਭੀ ਜੀਤ ਸਕਤੀ ਹੋ। ਤੁਮ ਏਕ ਬਾਤ ਮੇਂ ਬੁਰੇ ਭਾਗ ਕੀ ਹੋ, ਪਰ ਦੂਸਰੀ ਬਾਤ ਮੇਂ ਭਾਗਯਵਾਨ ਭੀ ਹੋ ਸਕਤੀ ਹੈ। ਭਾਗਜ ਸਭ ਜਗੇ ਏਕ ਸਾ ਨਹੀਂ ਹੋਤਾ ਹੈ। ਕੋਈ ਕਿਸੀ ਬਾਤ ਮੇਂ ਭਾਗਜਵਾਨ ਹੋਤਾ ਹੈ ਕੋਈ ਕਿਸੀ ਮੇਂ, ਕਿਸੀ ਕੇ ਪਾਸ ਖੂਬ ਰੁਪਿਆ ਹੋਤਾ ਹੈ ਮਗਰ ਸੰਤਾਨ ਨਸੀਬ ਨਹੀਂ ਹੋਤੀ ਔਰ ਕਿਸੀ ਕੇ ਸੰਤਾਨ ਹੋਤੀ ਹੈ ਤੋ ਖਾਣੇ ਕੋ ਰੋਟੀ ਤਕ ਨਹੀਂ ਮਿਲਤੀ।'

ਪਰ ਵੀਰਾਂ ਨੂੰ ਕੁਝ ਵੀ ਭਰੋਸਾ ਨਹੀਂ ਹੋਇਆ। ਉਸੇ ਦਿਨ ਤੋਂ ਰੋਜ਼ ਸ਼ਿਵਾਲੇ ਵਿਚ ਇਕ ਪੈਸੇ ਦੀ ਧੂਪ ਜਗਾ ਆਉਂਦੀ ਅਤੇ ਅੱਖਾਂ ਮੀਟ ਕੇ ਪ੍ਰਾਰਥਨਾ ਕਰਦੀ 'ਸ਼ਿਵ, ਭੋਲੇ ਨਾਥ ! ਮੈਨੂੰ ਜਿੰਨਾ ਰੁਪਿਆ ਮਿਲੇਗਾ, ਸਾਰੇ ਦਾ ਸਾਰਾ ਹੀ ਮੈਂ ਤੇਰੇ ਅਰਪਨ ਕਰ ਦੇਵਾਂਗੀ। ਦਸਾਂ ਧਾਮਾਂ ਦੀ

ਯਾਤਰਾ ਕਰਾਂਗੀ। ਹੇ ਪ੍ਰਭੂ, ਮੈਨੂੰ ਲਾਟਰੀ ਜਿਤਾ ਦੇ !'

... ... ... ... ...

ਪਹਿਲੀ ਹਾੜ ਦੀ ਸੰਗ੍ਰਾਂਦ ਸੀ। ਗਊ ਸ਼ਾਲਾ ਕੋਲੋਂ ਲੰਘ ਰਹੇ ਇਕ ਜੋਤਸ਼ੀ ਕੋਲੋਂ ਵੀਰਾਂ ਨੇ ਪੁਛਿਆ–'ਇਹ ਮਹੀਨਾ ਮੇਰੇ ਲਈ ਕਿਹੋ ਜਿਹਾ ਹੋਵੇਗਾ ?' ਜੋਤਸ਼ੀ ਜੀ ਪਤਰੀ ਆਦਿ ਫੋਲ ਕੇ ਬੋਲੇ 'ਮਾਈ, ਤੇਰੀ ਬਿਰਖ ਰਾਸ਼ੀ ਹੈ। ਤੇਰੇ ਕੋਲ ਏਸ ਮਹੀਨੇ ਖੂਬ ਦਹੀਂ, ਦੁਧ ਅਤੇ ਘਿਉ ਹੋਵੇਗਾ, ਬੀਮਾਰੀ ਅਤੇ ਦੁਸ਼ਮਨ ਦੂਰ ਰਹਿਣ। ਪਰ ਰੁਪੈ ਪੈਸੇ ਲਈ ਇਹ ਮਹੀਨਾ ਤੇਰੇ ਲਈ ਚੰਗਾ ਨਹੀਂ,ਧਨ ਦੀ ਥੁੜ ਰਹੇਗੀ।'

ਲਾਟਰੀ ਜਿਤਣ ਦੀ ਰਹੀ ਸਹੀ ਆਸ਼ਾ ਵੀ ਜਾਂਦੀ ਰਹੀ। ਉਸੇ ਵੇਲੇ ਤੋਂ ਉਦਾਸੀ ਵਧਦੀ ਗਈ। ਉਹ ਸਾਰਾ ਦਿਨ ਹੀ ਰੋਂਦਿਆਂ ਬੀਤਿਆ। ਸੰਧਿਆ ਵੇਲੇ ਉਸ ਦੇ ਸਿਰ ਵਿਚ ਬੜੀ ਦਰਦ ਸੀ ਅਤੇ ਦੂਜੇ ਸਵੇਰੇ, ਬਹੁਤ ਜ਼ੋਰ ਦਾ ਬੁਖਾਰ ਹੋ ਗਿਆ। ਸਰੀਰ ਵਿਚ ਇਹੋ ਜਿਹੀ ਜਲਨ ਹੋ ਰਹੀ ਸੀ ਜਿਹੋ ਜਿਹੀ ਚਾਲੀ ਸਾਲ ਪਹਿਲਾਂ, ਜਦੋਂ ਉਸ ਨੂੰ ਮਾਤਾ ਨਿਕਲੀ ਸੀ। ਅੱਜ ਏਨੇ ਸਾਲਾਂ ਪਿਛੋਂ ਉਸ ਨੂੰ ਤਪ ਚੜ੍ਹਿਆ ਸੀ।

ਦੂਜੇ ਹਫਤੇ ਉਹ ਹਸਪਤਾਲ ਵਿਚ ਚਲੀ ਗਈ। ਬੂਆ ਤੰਬੋਲਨ ਉਸ ਦੀ ਖਬਰ ਪੁਛਣ ਗਈ। ਇਕ ਹਫਤੇ ਵਿਚ ਹੀ ਉਹ ਬੜੀ ਬਦਲ ਗਈ ਸੀ। ਮੂੰਹ ਪੀਲਾ,ਝੁਰੜੀਆਂ ਲਹੂ ਤੋਂ ਰਹਿਤ ਅਤੇ ਅੱਖੀਆਂ ਡੂੰਘੇ ਟੋਇਆਂ ਵਿਚ ਧੱਸ ਗਈਆਂ ਸਨ। ਉਹ ਕਹਿਣ ਲਗੀ-'ਬੂਆ, ਮੈਂ ਬੜੀ ਅਭਾਗਣ ਹਾਂ,ਲਾਟਰੀ ਕਦੀ ਨਹੀਂ ਜਿਤ ਸਕਦੀ।' ਬੂਆ ਨੇ

ਧੀਰਜ ਦੇਂਦਿਆਂ ਕਿਹਾ—'ਤੁਮ ਜੀਤ ਕਿਉਂ ਨਹੀਂ ਸਕਤੀ? ਔਰ ਅਗਰ ਨਾ ਭੀ ਜਤੀ ਪਾਈ ਤੋ ਇਸ ਬਾਤ ਕੇ ਲੀਏ ਦੁਖੀ ਕਿਉਂ ਹੋਤੀ ਹੈ ?'

ਵੀਰਾਂ ਉਸੇ ਤਰ੍ਹਾਂ ਹੌਲੀ ਹੌਲੀ ਕਹਿਣ ਲਗੀ—'ਨਹੀਂ ਬੂਆ, ਮੈਨੂੰ ਪਤਾ ਹੈ। ਜੋਤਸ਼ੀ ਵੀ ਕਹਿੰਦਾ ਸੀ ਕਿ ਮੈਂ ਲਾਟਰੀ ਨਹੀਂ ਜਿਤ ਸਕਦੀ। ਮੈਂ ਬੜੀ ਅਭਾਗਣ ਹਾਂ! ਮੇਰੇ ਜੀਉਣ ਦਾ ਕੋਈ ਲਾਭ ਨਹੀਂ। ਹੁਣ ਮੈਂ ਮਰ ਰਹੀ ਹਾਂ। ਬੂਆ, ਲਾਟਰੀ ਦੀ ਆਸ ਨੇ ਮੇਰੇ ਹਿਰਦੇ ਵਿਚ ਇਕੋ ਹੀ ਚਾਹ ਭਰੀ ਕਿ ਸਾਰਿਆਂ ਤੀਰਥਾਂ ਦੇ ਦਰਸ਼ਨ ਕਰ ਲਵਾਂ, ਪਰ ਇਹ ਕਿਸ ਤਰ੍ਹਾਂ ਹੋ ਸਕਦਾ ਹੈ। ਮੇਰੇ ਭਾਗਾਂ ਵਿਚ ਹੀ ਨਹੀਂ ਹੈ!'

... ... ... ... ...

ਲਾਟਰੀ ਦਾ ਨਿਰਣਾ ਦੋ ਦਿਨ ਪਿਛੋਂ ਛੀ ਜੁਲਾਈ ਨੂੰ ਪਤਾ ਲਗ ਗਿਆ। ਤੰਬੋਲਨ, ਵੀਰਾਂ ਨਾਲ ਪ੍ਰਨਾਮ ਦਸਣ ਲਈ ਇਕਰਾਰ ਕਰ ਆਈ ਸੀ। ਤ੍ਰਲੋਕ ਬਾਬੂ ਸਵੇਰੇ ਹੀ ਲੰਘਦੇ ਹੋਏ ਦਸ ਗਏ ਸ਼ੀ ਕਿ ਤਾਰ ਆਈ ਹੈ, ਵੀਰਾਂ ਦੇ ਪੰਜ ਹਜ਼ਾਰ ਰੁਪੈ ਨਿਕਲੇ ਹਨ ਅਤੇ ਇਹੋ ਸਮਾਚਾਰ ਦਸਣ ਲਈ ਬੂਆ, ਹਸਪਤਾਲ ਜਾ ਰਹੀ ਸੀ, ਪਰ ਓਸ ਦਿਨ, ਉਸ ਦੀ ਹੱਟੀ ਤੇ ਪਾਨ ਲੈਣ ਵਾਲਿਆਂ ਦੀ ਬੜੀ ਭੀੜ ਰਹੀ। ਯਾਰਾਂ ਵਜੇ ਕਿਤੇ ਜਾ ਕੇ ਉਸ ਨੂੰ ਮੁਸ਼ਕਲ ਨਾਲ ਵੇਹਲ ਮਿਲਿਆ। ਉਹ ਸਿਧੀ ਹਸਪਤਾਲ ਗਈ। ਤ੍ਰਲੋਕ ਬਾਬੂ ਵੀ ਉਸ ਨੂੰ ਰਸਤੇ ਵਿਚ ਹੀ ਮਿਲ ਗਏ। ਹਸਪਤਾਲ ਵਿਚ ਪਹੁੰਚਦਿਆਂ ਹੀ ਨਰਸ ਨੇ ਕਿਹਾ—'ਬੁੜੀਆ ਅਭੀ ਇਕ ਘੰਟਾ

ਪਹਿਲੇ ਮਰੀ ਹੈ।

ਤੁੰਬੋਲਨ ਬੂਆ ਮੁੜਦੀ ਹੋਈ ਸੋਚ ਰਹੀ ਸੀ—ਜੋ ਮੈਂ ਥੋੜੀ ਦੇਰ ਪਹਿਲੇ ਆਤੀ ਤੋ ਬੁੜੀਆ ਕੇ ਪ੍ਰਾਨ ਬੱਚ ਜਾਤੇ। ਉਸੇ ਵੇਲੇ ਹਸਪਤਾਲ ਤੋਂ ਪਰੇ ਇਕ ਪੇੜ ਥਲੇ ਬੈਠੇ ਇਕ ਮਹਾਤਮਾ ਗਾ ਰਹੇ ਸਨ—

ਏਕ ਬੂੰਦ ਜਲ ਕਾਰਨੇ ਚਾਤ੍ਰਿਕ ਦੁਖ ਪਾਵੈ॥
ਪ੍ਰਾਨ ਗਏ ਸਾਗਰ ਮਿਲੈ ਫੁਨਿ ਕਾਮਿ ਨਾ ਆਵੈ॥
ਪ੍ਰਾਨ ਜੁ ਥਾਕੇ ਥਿਰੁ ਨਹੀਂ ਕੈਸੇ ਬਿਰਮਾਵਉ॥
ਬੂਡਿ ਮੂਏ ਨਉਕਾ ਮਿਲੈ ਕਹੁ ਕਾਹਿ ਚਢਾਵਉ॥



# ਬਲੀਦਾਨ

ਅਸੀਂ ਦੋਵੇਂ ਮੈਂ ਤੇ ਨਰੇਸ਼, ਕਾਲਜ ਤੋਂ ਛੁਟੀ ਹੋਣ ਤੇ ਘਰ ਨੂੰ ਆ ਰਹੇ ਸਾਂ। ਸਾਹਮਣਿਓਂ ਆਉਂਦੀ ਕਰਮਾਂ ਨੇ ਮੁਸਕ੍ਰਾ ਕੇ ਕਿਹਾ, 'ਨਮੱਸਤੇ ...' ਅਤੇ ਉਹ ਮੇਰਾ ਉਤਰ ਸੁਣੇ ਬਿਨਾਂ ਹੀ ਸ਼ਰਮਾ ਕੇ, ਸੁੰਗੜਦੀ ਹੋਈ ਚਲੀ ਗਈ।

'ਕੌਣ ਸੀ ?' ਨਰੇਸ਼ ਨੇ ਪੁਛਿਆ।

'ਕਰਮਾਂ... !' ਮੈਂ ਉਤਰ ਦਿਤਾ,—'ਸਵੇਰ ਸਾਰ ਦੇ ਚਿਟੇ ਕੰਵਲ ਫੁਲ ਦੀ ਅਧ ਖਿਲੀ ਪੰਖੜੀ, ਮਿਲਾਪ-ਰਾਤ੍ਰੀ ਵਿਚ ਘੁੰਡ ਦੇ ਅੰਦਰਲੀ ਲਾਜ ਭਰੀ ਦ੍ਰਿਸ਼ਟੀ, ਕਰਮਾਂ। ਭੁਲੀ ਹੋਈ ਸੁਰ ਵਾਂਗ ਪਤਾ ਨਹੀਂ, ਕਿਹੜੇ ਸੋਚ ਸਾਗਰ 'ਚੋਂ ਮੇਰੇ ਜੀਵਨ ਦੇ ਸਾਹਮਣੇ ਆ ਖਲੋਤੀ ਏ, ਏਹ ਕਰਮਾਂ ! ਚਿਰਾਂ ਦੀ ਗਲ ਹੈ ਮਸੂਰੀ ਦੇ ਪਹਾੜ ਤੇ ਸਹਿਜ-ਸੁਭਾਵ ਹੀ ਇਨ੍ਹਾਂ ਨਾਲ਼ ਮੇਲ ਹੋ ਗਿਆ ਸੀ ਪਰ ਇਕ ਵਾਰੀ ਦੀ ਜਾਣ-ਪਛਾਣ ਨਾਲ ਐਨੀ ਖੁਲ੍ਹ ਕਿਵੇਂ ਹੋ ਗਈ, ਏਸ ਦਾ ਪਤਾ ਨਹੀਂ ਲਗਾ ! ਹੁਣ ਇਵੇਂ ਭਾਸਦਾ ਹੈ, ਜਿਵੇਂ ਜਨਮ ਜਨਮਾਤਰਾਂ ਤੋਂ ਅਸੀਂ ਜਾਣੂ ਪਛਾਣੂ ਹਾਂ। ਮਾਨੋਂ ਇਕੋ ਬ੍ਰਿਛ ਦੀ ਇਕੋ ਡਾਲ ਤੇ ਅਸਾਂ ਦੋਹਾਂ ਦੇ ਘਰ (ਘੋਂਸਲੇ) ਹਵਾ ਦੇ ਝੋਕੇ ਨਾਲ ਇਕ ਦੂਜੇ ਨਾਲ ਗਲਵਕੜੀਆਂ ਪਾਂਦੇ ਹਨ...'

ਮੇਰੇ ਸ਼ਬਦਾਂ ਦੀ ਕੋਮਲਤਾ ਦਾ ਅਸਰ ਨਰੇਸ਼ ਤੇ ਕੁਝ ਵੀ ਨਹੀਂ ਹੋਇਆ, ਨਰੇਸ਼ ਮੇਰੇ ਲਈ ਇਕ ਭੁਲ ਭੁਲੱਈਆਂ

ਗੀ ਹੈ। ਮੈਂ ਉਸ ਨੂੰ ਯਤਨ ਕਰਨ ਤੇ ਵੀ ਕਦੀ ਸਮਝ ਨਹੀਂ ਸਕਿਆ। ਭਾਵੇਂ ਉਹ ਸਕੂਲ ਦੀ ਕੱਚੀ ਪਹਿਲੀ ਜਮਾਤ ਤੋਂ ਮੇਰੇ ਨਾਲ ਪੜ੍ਹ ਰਿਹਾ ਸੀ ਫੇਰ ਵੀ ਮੈਂ ਓਸ ਦੀ ਤਬੀਅਤ ਨੂੰ ਹੁਣ ਤਕ ਸਮਝਣ ਤੋਂ ਅਸਮ੍ਰਥ ਰਿਹਾ ਹਾਂ। ਮੈਨੂੰ ਯਾਦ ਹੈ ਕਿ ਜਦ ਮੈਟ੍ਰਿਕ ਦੇ ਇਮਤਿਹਾਨ ਦੀ ਅਸੀਂ ਤਿਆਰੀ ਕਰ ਰਹੇ ਸਾਂ ਤਾਂ ਕਾਲੀ ਹਨੇਰੀ ਰਾਤ ਵਿਚ ਮੈਂ ਓਸੇ ਦੇ ਘਰ ਹੀ ਸੌਂ ਰਿਹਾ ਸਾਂ।

ਅਧੀ ਕੁ ਰਾਤ ਵੇਲੇ ਉਸ ਨੇ ਮੈਨੂੰ ਜਗਾ ਕੇ ਕਿਹਾ–'ਜੀਵਣ! ਮੈਂ ਹੁਣ ਸਮਝ ਗਿਆ ਹਾਂ ਕਿ ਮਨੁਸ਼ ਕਿਉਂ ਮਰ ਜਾਂਦਾ ਹੈ!'

ਮੈਂ ਨੀਂਦ ਵਿਚ ਹੀ ਉਤਰ ਦਿਤਾ–

'ਕਿਉਂ...ਭਲਾ?'

'ਇਸ ਲਈ ਕਿ ਜੀਵਤ ਰਹਿਣ ਦਾ ਅਨੰਦ ਥਕਾ ਨਾ ਦੇਵੇ, ਜੀਵਨ ਵਿਚ ਕੁੜੱਤਣ ਨਾ ਭਰ ਦੇਵੇ। ਮੈਂ ਅੱਜ ਸਮਝਿਆ ਹੀ ਜੀਵਨ! ਮੌਤ, ਜਿਸ ਕੋਲੋਂ ਅਸੀਂ ਸਾਰੇ ਐਨਾ ਡਰਦੇ ਹਾਂ, ਇਹ ਤਾਂ ਪ੍ਰਮਾਤਮਾ ਦੀ ਇਕ ਦਾਤ ਹੈ!'

ਮੈਂ ਓਸ ਦੀ ਗਲ ਦਾ ਉਤਰ ਨਹੀਂ ਦਿਤਾ। ਉਹ ਮੈਨੂੰ ਸੁਤਿਆਂ ਸਮਝ ਕੇ ਫੇਰ ਨਹੀਂ ਬੋਲਿਆ।

ਫੇਰ ਇਕ ਰਾਤ ਬੜੇ ਜ਼ੋਰ ਦੀ ਵਰਖਾ ਹੋ ਰਹੀ ਸੀ। ਕੰਧ ਵਲ ਮੂੰਹ ਕਰ ਕੇ ਉਹ ਲੰਮਾ ਪਿਆ ਹੋਇਆ ਸੀ, ਤ੍ਰਬੱਕ ਕੇ ਉਠਦਿਆਂ ਹੋਇਆਂ ਉਸ ਨੇ ਕਿਹਾ–'ਜੀਵਨ ਸੌਂ ਗਿਆ ਹੈ?' ਮੇਰੇ 'ਨਹੀਂ' ਕਹਿਣ ਤੇ ਉਸ ਨੇ ਫੇਰ ਕਿਹਾ, 'ਜੀਵਨ! ਮੈਨੂੰ ਕੋਈ ਚੀਜ਼ ਦੇ ਸਕਦਾ ਹੈਂ?'

ਮੈਂ ਹੈਰਾਨ ਹੋ ਕੇ ਪੁਛਿਆ -'ਕੀ ਚੀਜ਼ ?'

ਜਲਦੀ ਨਾਲ ਕਮੀਜ਼ ਨੂੰ ਦੋਹਾਂ ਪਾਸਿਆਂ ਤੋਂ ਖਿਚ ਕੇ ਆਪਣੀ ਛਾਤੀ ਨੰਗੀ ਕਰ ਕੇ ਦਿਖਾਂਦਿਆਂ ਹੋਇਆਂ ਉਸ ਨੇ ਕਿਹਾ, 'ਚੀਜ਼ ਜੀਵਨ ! ਮੈਨੂੰ ਇਹੋ ਜਹੀ ਚੀਜ਼ ਦੇਹ ਜਿਸ ਨਾਲ ਇਹ ਛਾਤੀ ਚੀਰੀ ਜਾ ਸਕੇ। ਮਨੁਸ਼ ਦੀਆਂ ਐਨੀਆਂ ਅਦਭੁਤ ਸਧਰਾਂ ਅਤੇ ਆਸਾਂ ਐਨੀ ਕੁ ਥਾਂ ਵਿਚ ਕਿਵੇਂ ਲੁਕੀਆਂ ਰਹਿੰਦੀਆਂ ਨੇ-ਇਹ ਜਾਨਣ ਦੀ ਮੈਨੂੰ ਬੜੀ ਚਾਹ ਹੁੰਦੀ ਹੈ।"ਨਰੇਸ਼ ਦੀ ਗਲ ਦਾ ਉਤਰ ਦੇਣਾ ਮੈਂ ਕੋਈ ਜ਼ਰੂਰੀ ਨਹੀਂ ਸਮਝਿਆ।

... ... ... ... ...

ਇਕ ਦਿਨ ਨਰੇਸ਼ ਨੂੰ ਬਹੁਤ ਹੀ ਉਦਾਸ ਵੇਖ ਕੇ, ਮੈਂ ਓਸ ਨਾਲ ਸੈਰ ਕਰਨ ਜਾਂਦਿਆਂ ਹੋਇਆਂ ਉਸ ਨੂੰ ਕਰਮਾਂ ਦੇ ਘਰ ਲੈ ਗਿਆ। ਕਿੰਨਾ ਚਿਰ ਹੀ ਗਲਾਂ ਬਾਤਾਂ ਹਾਸਾ-ਠਠਾ ਹੁੰਦਾ ਰਿਹਾ। ਕਰਮਾਂ ਦੀ ਮਾਂ ਨੇ ਵੀ ਨਰੇਸ਼ ਨਾਲ ਗਲਾਂ ਕਰ ਕੇ ਜਾਣ ਪਛਾਣ ਕੀਤੀ। ਭਾਵੇਂ ਨਰੇਸ਼ ਉਥੇ ਕੁਝ ਮੁਸਕ੍ਰਾਉਣ ਦੀ ਕੋਸ਼ਸ਼ ਕਰ ਰਿਹਾ ਸੀ ਪਰ ਮੈਂ ਸਮਝ ਰਿਹਾ ਸਾਂ ਉਹ ਅੰਦਰੋਂ ਇਕ ਸ਼ਮਸ਼ਾਨ ਭੂਮੀ ਵਾਂਗ ਸੁੰਞਾ ਹੈ।

ਸੈਰ ਦਾ ਸਮਾਂ ਉਥੇ ਹੀ ਬੀਤ ਗਿਆ ਸੀ ਏਸ ਲਈ ਘਰ ਮੁੜਦਿਆਂ ਹੋਇਆਂ ਮੈਂ ਨਰੇਸ਼ ਨੂੰ ਪੁਛਿਆ-"ਨਰੇਸ਼ ! ਤੈਨੂੰ ਕਰਮਾਂ ਕਿਹੋ ਜਹੀ ਲਗੀ ?"

ਉਸ ਨੇ ਤੁਰਤ ਹੀ ਉਤਰ ਦਿਤਾ, "ਬਹੁਤ ਸੁੰਦਰ ਲਗਦੀ ਹੈ।"

ਮਨ ਹੀ ਮਨ ਮੈਨੂੰ ਉਸ ਦਾ ਇਹ ਉਤਰ ਬੜਾ ਬੁਰਾ

ਲਗਾ। ਕੀ ਕਰਮਾਂ ਕੋਈ ਸਾਧਾਰਨ ਲੜਕੀ ਹੈ......ਕੀ ਉਸ ਵਿਚ ਕੋਈ ਨਿਰਾਲੀ ਛੱਬ ਨਹੀਂ.. ...!

ਕੁਝ ਚਿਰ ਚੁਪ ਚਾਪ ਤੁਰੀ ਜਾਣ ਪਿਛੋਂ ਨਰੇਸ਼ ਨੇ ਕਿਹਾ-"ਜੀਵਨ ! ਕਰਮਾਂ ਨਾਲ ਵਿਆਹ ਕਰ ਲੈ,..... ਸੁਖੀ ਹੋਵੇਂਗਾ।"

ਇਕ ਅਕਹਿ ਅਨੰਦ ਨਾਲ ਮੇਰਾ ਸਾਰਾ ਮਨ ਨੱਚਣ ਲਗ ਪਿਆ। ਜੋ ਗਲ ਮੇਰੇ ਮਨ ਦੀ ਗੁਪਤ ਤੋਂ ਗੁਪਤ ਤਹਿ ਵਿਚ ਲੁਕੋ ਹੋਈ ਸੀ, ਜਿਸ ਨੂੰ ਮੈਂ ਕਦੀ ਕਿਸੇ ਅਗੇ ਪ੍ਰਗਟ ਨਹੀਂ ਕੀਤਾ ਸੀ, ਨਰੇਸ਼ ਅਗੇ ਵੀ ਨਹੀਂ, ਹੁਣ ਉਸੇ ਗਲ ਨੂੰ ਨਰੇਸ਼ ਦੇ ਮੂੰਹੋਂ ਸੁਣ ਕੇ ਮੈਨੂੰ ਤਾਂ ਲਾਲੀ ਚੜ੍ਹ ਗਈ! ਪਰ ਝਟ ਹੀ ਇਕ ਸੰਦੇਹ ਵੀ ਕੰਢੇ ਦੀ ਚੋਭ ਵਾਂਗ ਮੇਰੇ ਹਿਰਦੇ ਵਿਚ ਚੁਭਿਆ। ਮੈਂ ਕਿਹਾ-"ਨਰੇਸ਼! ਮੈਂ ਤੇਰੇ ਵਾਂਗ ਲੱਖ ਪੱਤੀ ਤਾਂ ਹਾਂ ਨਹੀਂ-ਜੇ ਕਰਮਾਂ ਦੇ ਮਾਪੇ ਮੇਰੇ ਨਾਲ ਉਸ ਦਾ ਵਿਆਹ ਕਰਨ ਲਈ ਰਾਜ਼ੀ ਨਾ ਹੋਏ?......'

ਉਸਨੇ ਛੇਤੀ ਨਾਲ ਕਿਹਾ 'ਫੇਰ ਕਿਉਂ ਝੂਠੇ ਪ੍ਰੇਮ-ਜਾਲ ਵਿਚ ਫੱਸ, ਉਸ ਨੂੰ ਅਤੇ ਆਪਣੇ ਆਪ ਨੂੰ ਹੈਰਾਨ ਕਰ ਰਿਹਾ ਹੈਂ ? ਵਿਆਹ ਸ਼ਾਦੀਆਂ ਅਮੀਰਾਂ ਦੀਆਂ ਹੁੰਦੀਆਂ ਨੇ........!'

ਮੇਰੇ ਉਤੇ ਇਕ ਦਮ ਕੋਹ ਹਮਾਲੀਆ ਡਿਗ ਪਿਆ।

... ... ... ...

ਸੰਧਿਆ ਵੇਲੇ ਜਦ ਮੈਂ ਕਰਮਾਂ ਦੇ ਘਰ ਗਿਆ ਤਾਂ ਉਹ ਹਾਰਮੋਨੀਅਮ ਨਾਲ ਗੀਤ ਗਾ ਰਹੀ ਸੀ। ਅੱਜ ਮੈਂ ਆਪਣੀ ਕਿਸਮਤ ਦਾ ਫੈਸਲਾ ਖੁਦ ਕਰਮਾਂ ਦੇ ਮੂੰਹੋਂ ਸੁਣਣ




ਆਇਆ ਸਾਂ। ਗੀਤ ਮੁਕਦਿਆਂ ਹੀ ਜਦ ਉਹ ਮੇਰੇ ਵਲ ਤਕੀ ਤਾਂ ਮੇਰੀਆਂ ਵਾਗਾਂ ਢਿਲੀਆਂ ਹੋ ਗਈਆਂ। ਕਹਿ ਦਿਤਾ ਮੈਂ—'ਕਰਮਾਂ! ਤੂੰ ਪੰਡਤ ਕੋਲੋਂ ਜੋਤਸ਼ ਸਿਖਦੀ ਹੁੰਦੀ ਹੈਂ। ਮਾਤਾ ਜੀ ਨੇ ਵੀ ਤੇਰੀ ਪ੍ਰਸੰਸਾ ਕੀਤੀ ਸੀ। ਕੀ ਮੇਰਾ ਹਥ ਮੇਰੀ ਕਰਮਾਂ ਵੇਖ ਕੇ ਦਸੇਗੀ ਕਿ ਦੇਵੀ ਜੀ ਨੂੰ ਮੇਰੀ ਪੂਜਾ ਪ੍ਰਵਾਨ ਹੋਵੇਗੀ?'

ਇਕ ਲੰਮਾ ਸਾਰਾ ਹਉਕਾ ਭਰਨ ਤੋਂ ਬਿਨਾਂ ਉਸ ਨੇ ਕੋਈ ਉਤਰ ਨਾ ਦਿਤਾ।

ਮੈਂ ਫਿਰ ਕਿਹਾ—'ਕੀ ਮੇਰੀ ਕਦੀ ਆਸ ਪੂਰੀ ਹੋ ਸਕੇਗੀ .. ਕਰਮਾਂ?'

ਕਰਮਾਂ ਨੇ ਫੇਰ ਵੀ ਕੋਈ ਉਤਰ ਨਾ ਦਿਤਾ। ਕੇਵਲ ਅੱਖੀਆਂ ਨੀਵੀਂ ਪਾਈ ਬੈਠੀ ਰਹੀ।

ਮੈਂ ਆਸ-ਨਿਰਾਸਤਾ ਦੇ ਝੂਲੇ ਤੇ ਹੋਰ ਨਹੀਂ ਝੂਲ ਸਕਦਾ ਸਾਂ! ਘਰ ਤੋਂ ਮੈਂ ਇਹੋ ਵਿਚਾਰ ਕਰ ਕੇ ਆਇਆ ਸਾਂ ਕਿ ਅੱਜ ਕਰਮਾਂ ਕੋਲੋਂ ਸਾਫ ਸਾਫ ਪੁਛਾਂਗਾ ਕਿ ਉਹ ਮੇਰੀ ਹੋਵੇਗੀ ਕਿ ਨਹੀਂ! ਮੇਰੇ ਦਿਲ ਵਿਚ ਪਤਾ ਸੀ ਕਿ ਉਹ ਕੀ ਕਹੇਗੀ. ਫੇਰ ਮੈਂ ਉਸ ਦੇ ਮਾਪਿਆਂ ਕੋਲ ਜਾਵਾਂਗਾ ਅਤੇ ਜੇ ਉਹਨਾਂ ਮੈਨੂੰ ਗਰੀਬ ਜਾਣ ਕੇ ਇਨਕਾਰ ਕਰ ਦਿਤਾ ਤਾਂ ਮੈਂ ਸਮਾਜ ਦੀ ਪ੍ਰਵਾਹ ਨਾ ਕਰਦਿਆਂ ਹੋਇਆਂ, ਕਰਮਾਂ ਨੂੰ ਲੈ ਕੇ ਕਿਤੇ ਨਠ ਜਾਵਾਂਗਾ। ਫੇਰ ਅਸੀਂ ਦੂਰ ਕਿਸੇ ਦੇਸ਼ ਵਿਚ ਜਾ ਕੇ, ਆਪਣੇ ਛੋਟੇ ਜਹੇ ਘਰ ਵਿਚ ਪਿਆਰ ਦੀਆਂ ਪੀਘਾਂ ਪਾਵਾਂਗੇ—ਐਨੀ ਵਡੀ ਦੁਨੀਆਂ ਦੇ ਕਿਸੇ ਇਕੱਲ ਭਰੀ ਨੁਕਰ ਵਿਚ ਕੀ ਸਾਡੇ ਵਾਸਤੇ ਥੋੜੀ ਵੀ ਜਗ੍ਹਾ ਨਹੀਂ

ਲਭੇਗੀ.....? ਪਰ ਮੇਰੀ ਖਿਆਲਾਂ ਦੀ ਦੁਨੀਆਂ ਕਰਮਾਂ ਦੀ ਚੁਪ ਨਾਲ ਡਾਵਾਂ ਡੋਲ ਹੋ ਗਈ। ਮੈਨੂੰ ਇਵੇਂ ਭਾਸਣ ਲਗਾ ਜਿਵੇਂ ਹੋਰਨਾਂ ਕੁੜੀਆਂ ਵਾਂਗ ਕਰਮਾਂ ਵੀ ਨਾਰੀ-ਚਰਿਤ੍ਰ ਕਰ ਰਹੀ ਹੈ। ਐਨੇ ਦਿਨ ਕਰਮਾਂ ਦੀਆਂ ਮੋਟੀਆਂ ਮੋਟੀਆਂ ਅੱਖਾਂ ਵੇਖ ਕੇ ਮੈਂ ਇਹੋ ਸਮਝਦਾ ਰਿਹਾ ਸਾਂ ਕਿ ਏਹਨਾਂ ਅਖੀਆਂ ਵਿਚ ਮੇਰੇ ਵਾਸਤੇ ਹੀ ਜਗ੍ਹਾ ਬਣ ਗਈ ਹੈ ਪਰ ਅੱਜ ਦੀ ਨਿਰਾਸਤਾ......। ਆਖਿਰ ਇਕ ਵਾਰੀ ਮੈਂ ਫੇਰ ਉਦਮ ਕਰ ਕੇ ਕਿਹਾ, 'ਕਰਮਾਂ! ਮੈਨੂੰ ਪ੍ਰਵਾਨ ਕਰੇਂਗੀ..?' ਮੇਰੀਆਂ ਰਹਿੰਦੀਆਂ ਆਸਾਂ ਤੇ ਵੀ ਉਸ ਨੇ ਪਾਣੀ ਪਾਉਂਦਿਆਂ ਹੋਇਆਂ ਕਿਹਾ—'ਮਾਪੇ ਏਸ ਲਈ ਪ੍ਰਵਾਨਗੀ ਨਹੀਂ ਦੇਣਗੇ... ਮੈਂ ਕੀ ਕਰ ਸਕਦੀ ਹਾਂ!'

ਮੈਂ ਜ਼ਰਾ ਜੋਸ਼ ਵਿਚ ਆ ਕੇ ਕਿਹਾ—'ਏਸ ਲਈ ਕਿ ਮੈਂ ਧਨੀ ਨਹੀਂ ਹਾਂ—ਠੀਕ ਹੈ ਨਾ? ਪਰ ਕੀ ਧਨ ਹੀ ਸਭ ਤੋਂ ਵਡੀ ਚੀਜ਼ ਹੈ, ਪਿਆਰ ਕੋਈ ਚੀਜ਼ ਨਹੀਂ? ਤੂੰ ਵੀ ਤਾਂ ਕਰਮਾਂ! ਹੁਣ ਬਾਲਗ ਹੈਂ...ਤੂੰ ਤਾਂ ਧਨ ਨਹੀਂ ਚਾਹੁੰਦੀ ਸ਼ਾਇਦ?' ਇਕ ਵਕੀਲ ਵਾਂਗ ਦਲੀਲ ਦੇਂਦਿਆਂ ਹੋਇਆਂ ਕਰਮਾਂ ਨੇ ਕਿਹਾ—'ਮੈਨੂੰ ਉਹਨਾਂ ਨੇ ਐਨੇ ਲਾਡਾਂ ਨਾਲ ਪਾਲਿਆ ਹੈ, ਉਹਨਾਂ ਦੇ ਏਸ ਸਨੇਹ ਦਾ ਅਪਮਾਨ ਮੇਰੇ ਕੋਲੋਂ ਹੋਣਾ ਕਠਨ ਹੈ। ਉਹ ਵੀ ਤਾਂ ਮੈਨੂੰ ਪਿਆਰ ਕਰਦੇ ਹਨ, ਉਹਨਾਂ ਦੀ ਮਰਜ਼ੀ ਤੋਂ ਬਿਨਾਂ ਕੋਈ ਕੰਮ ਕਰ ਕੇ, ਮੇਰਾ ਖਿਆਲ ਹੈ, ਮੈਂ ਸੁਖੀ ਨਹੀਂ ਹੋ ਸਕਦੀ!'

ਉਸ ਦੀ ਇਸ ਦਲੀਲ ਨੇ ਮੈਨੂੰ ਹੈਰਾਨ ਕਰ ਦਿਤਾ। ਕਠੋਰ ਦ੍ਰਿਸ਼ਟੀ ਨਾਲ ਉਸ ਵਲ ਤਕ ਕੇ ਮੈਂ ਕਿਹਾ—'ਸਾਫ

ਕਿਉਂ ਨਹੀਂ ਕਹਿੰਦੀ ਕਿ ਤੂੰ ਮੈਨੂੰ ਨਹੀਂ ਚਾਹੁੰਦੀ !'

ਕਰਮਾਂ ਬੋਲੀ ਨਹੀਂ, ਸਿਰ ਨੀਵਾਂ ਸੁਟੀ ਉਹ ਚੁਪ ਰਹੀ। ਫੇਰ ਵੀ ਉਹ ਨਾਰੀ ਛਲ ਕਰਨਾ ਭੁਲੀ ਨਹੀਂ, ਅਖਾਂ ਵਿਚ ਅਥਰੂ ਭਰ ਲਿਆਈ। ਤਦ ਮੈਂ ਹੋਰ ਸਹਾਰਾ ਨਾ ਕਰ ਸਕਿਆ, ਬਿਨਾ ਕਹੇ ਹੀ ਮੈਂ ਉਥੋਂ ਚਲਾ ਆਇਆ।

... ... ... ...

ਮੈਨੂੰ ਉਦਾਸ ਰਹਿੰਦਿਆਂ ਵੇਖ ਇਕ ਦਿਨ ਨਰੇਸ਼ ਨੇ ਪੁਛ ਹੀ ਤਾਂ ਲੀਤਾ 'ਜੀਵਨ ! ਉਦਾਸ ਜੁ ਰਹਿਣ ਲਗ ਪਿਆ ਏਂ, ਵਿਆਹ ਕਿਉਂ ਨਹੀਂ ਕਰ ਲੈਂਦਾ ...?'

ਮੈਂ ਜਲਦੀ ਨਾਲ ਉਬਾਲ ਖਾਂਦੇ ਹੋਏ ਪਾਣੀ ਵਾਂਗ ਉਛਲ ਕੇ ਕਿਹਾ—'ਮੈਂ ਧਨੀ ਨਹੀਂ—ਵਿਆਹ ਤਾਂ ਅਮੀਰਾਂ ਦੇ ਹੁੰਦੇ ਹਨ, ਗਰੀਬ ਨੂੰ ਆਪਣੀ ਲੜਕੀ ਦੇਣ ਵਿਚ ਕੌਣ ਰਾਜ਼ੀ ਹੁੰਦ ਹੈ..... ਤੂੰ ਹੀ ਕਿਉਂ ਨਹੀਂ ਵਿਆਹ ਕਰਦਾ? ਤੂੰ ਐਨਾ ਧਨੀ ਹੈਂ—ਤੇਰਾ ਕੋਈ ਹੈ ਵੀ ਨਹੀਂ—ਤੈਨੂੰ ਤਾਂ ਵਿਆਹ ਰਾਤੋਂ ਉਰੇ ਉਰੇ ਕਰ ਲੈਣਾ ਚਾਹੀਦਾ ਹੈ।'

ਨਰੇਸ਼ ਨੇ ਠੰਡਾ ਸਾਹ ਭਰ ਕੇ ਕਿਹਾ 'ਹਾਂ ਜੀਵਨ ! ਹੁਣ ਮੈਂ ਵੀ ਵਿਆਹ ਕਰਾਂਗਾ...ਬਹੁਤ ਜਲਦੀ !'

ਮੈਂ ਉਸ ਦੇ ਖਿਆਲਾਂ ਨੂੰ ਇਨੇ ਬਦਲਦਿਆਂ ਵੇਖ ਕੇ ਉਤਸ਼ਾਹ ਨਾਲ ਪੁਛਿਆ...'ਕਦ ?'

ਉਸ ਨੇ ਜਰਾ ਮੁਸਕ੍ਰਾ ਕੇ ਕਿਹਾ ਕਿ ਜਦ ਡਾਕਟਰ ਕੋਲੋਂ ਆਗਿਆ ਮਿਲੇਗੀ।

'ਮਤਲਬ...?'

ਉਸੇ ਤਰ੍ਹਾਂ ਮੁਸਕ੍ਰਾਂਦਿਆਂ ਹੋਇਆਂ ਉਸ ਨੇ ਕਿਹਾ—

'ਮਤਲਬ ਇਹ ਕਿ ਜਦ ਸ਼ਮਸ਼ਾਨ ਵਿਚ ਚਿਖਾ ਉਤੇ ਸਵਾਰੀ ਕਰਾਂਗਾ। ਤੈਨੂੰ ਪਤਾ ਨਹੀਂ ਕਿ ਮੇਰੇ ਮਾਤਾ ਪਿਤਾ, ਭੈਣਾਂ ਭਰਾਵਾਂ ਦੀ ਮੌਤ ਕਿਸ ਬਿਮਾਰੀ ਨਾਲ ਹੋਈ ਹੈ ? ਮੇਰੇ ਲਹੂ ਵਿਚ ਵੀ ਤਾਂ ਉਹ ਅਸਰ ਹੋ ਸਕਦਾ ਹੈ। ਫੇਰ ਇਹੋ ਜਹੇ ਰੋਗ ਦੇ ਜਿਰਮ ਦੇਹ ਵਿਚ ਹੁੰਦਿਆਂ ਹੋਇਆਂ ਭਲਾ ਮੈਂ ਵਿਆਹ ਕਰ ਸਕਦਾ ਹਾਂ ?'

ਮੇਰਾ ਹਿਰਦਾ ਇਕਦਮ ਤੜਫ ਉਠਿਆ—ਮੈਂ ਜਾਣਦਾ ਸਾਂ ਕਿ ਕਿਸ ਉਪਾਇ-ਹੀਨ ਰੋਗ ਨਾਲ ਉਸ ਦੇ ਸਾਰੇ ਘਰ ਦੇ ਇਕ ਇਕ ਕਰ ਕੇ ਇਥੋਂ ਸਦਾ ਲਈ ਚਲੇ ਗਏ ਸਨ। ਹੁਣ ਉਸ ਪ੍ਰਵਾਰ ਵਿਚੋਂ ਕੇਵਲ ਉਹੋ ਹੀ ਦਿਨ ਕਟੀ ਕਰ ਰਿਹਾ ਹੈ। ਫੇਰ ਵੀ ਉਸ ਨੂੰ ਧੀਰਜ ਦੇਂਦਿਆਂ ਹੋਇਆਂ ਮੈਂ ਕਿਹਾ—'ਪਰ ਨਰੇਸ਼ ਤੇਰੇ ਵਿਚ ਤਾਂ ਉਸ ਰੋਗ ਦਾ ਕੋਈ ਚਿੰਨ੍ਹ ਨਹੀਂ ਦਿਸਦਾ !'

ਲੰਮਾ ਸਾਰਾ ਸਾਹ ਲੈ ਕੇ ਉਸ ਨੇ ਕਿਹਾ—'ਏਸ ਵੇਲੇ ਤਾਂ ਨਹੀਂ ਪਰ ਕਦੀ ਉਸ ਦੇ ਲਛਣ ਪ੍ਰਗਟ ਹੋ ਤਾਂ ਸਕਦੇ ਹਨ।'

ਕੁਝ ਚਿਰ ਚੁਪ ਰਹਿ ਕੇ ਮੈਂ ਸੋਚਿਆ—ਦੁਨੀਆਂ ਵਿਚ ਦੁਖ ਹੀ ਦੁਖ ਹੈ। ਕੋਈ ਸੁਖੀ ਨਹੀਂ। ਫੇਰ ਉਸ ਤੋਂ ਪੁਛਿਆ—'ਫੇਰ ਇਵੇਂ ਜੀਵਨ ਤੋਂ ਬਿਲਕੁਲ ਨਿਰਾਸ ਹੋ ਕੇ ਤੂੰ ਜੀਉਂ ਕਿਵੇਂ ਰਿਹਾ ਹੈਂ ਨਰੇਸ਼ ?'

'ਏਸ ਲਈ', ਹੌਲੀ ਜਹੀ ਉਸ ਨੇ ਕਿਹਾ, 'ਕਿ ਮੇਰੇ ਜੀਵਨ ਵਿਚ ਪਿਆਰ ਦਾ ਜਾਲ ਨਹੀਂ ਪਿਆ। ਮੇਰਾ ਜੀਵਨ ਮੋਹ ਤੋਂ ਬਿਲਕੁਲ ਖਾਲੀ ਹੈ।'

ਨਰੇਸ਼ ਦੇ ਦੁਖ ਤੋਂ ਮੈਨੂੰ ਆਪਣਾ ਦੁਖ ਘਟ ਪ੍ਰਤੀਤ ਹੋਣ ਕਰ ਕੇ ਮੇਰੀ ਜਲਨ ਕੁਝ ਘਟ ਗਈ—ਕਿਉਂਕਿ ਇਹ ਕੁਦਰਤੀ ਹੈ ਦੁਖੀ ਨੂੰ ਦੁਖ ਦੀਆਂ ਗਲਾਂ ਵੇਖ-ਸੁਣ ਕੇ ਸ਼ਾਂਤੀ ਮਿਲਦੀ ਹੈ। ਆਪਣਾ ਦੁਖ ਹੋਰ ਘਟਾਉਣ ਲਈ, ਮੈਂ ਵੀ ਆਪਣੀ ਉਦਾਸੀ ਦਾ ਕਾਰਨ ਦਸਦਿਆਂ ਹੋਇਆਂ ਨਰੇਸ਼ ਨੂੰ ਕਰਮਾਂ ਨਾਲ ਹੋਈਆਂ ਸਾਰੀਆਂ ਗਲਾਂ ਸੁਣਾਈਆਂ। ਉਹ ਚੁਪ ਚਾਪ ਮੇਰੀਆਂ ਗਲਾਂ ਸੁਣਦਾ ਰਿਹਾ ਫੇਰ ਕਹਿਣ ਲਗਾ, 'ਕਰਮਾਂ ਨੇ ਤੈਨੂੰ ਬਿਲਕੁਲ ਠੀਕ ਕਿਹਾ ਹੈ. ਤੈਨੂੰ ਏਸ ਵਿਚੋਂ ਕੋਈ ਗੱਲ ਵੀ ਬੁਰੀ ਨਹੀਂ ਸਮਝਣੀ ਚਾਹੀਦੀ।'

ਮੈਂ ਤੰਗ ਹੋ ਕੇ ਕਿਹਾ—'ਮੈਨੂੰ ਉਸ ਦੀ ਤਾਂ ਕੋਈ ਗੱਲ ਬੁਰੀ ਨਹੀਂ ਲਗੀ ਪਰ ਤੇਰੀਆ ਗੱਲਾਂ ਤੋਂ ਬਹੁਤ ਦੁਖ ਹੁੰਦਾ ਹੈ। ਤੂੰ ਭਲਾ ਕਰਮਾਂ ਵਲ ਦੀ ਗੱਲ ਕਿਉਂ ਕਰਦਾ ਹੈਂ। ਮਿਤ੍ਰ ਤੇਰਾ ਮੈਂ ਹਾਂ ਉਹ ਤਾਂ ਨਹੀਂ !'

ਨਰੇਸ਼ ਅਜ ਪਹਿਲੀ ਵਾਰ ਖਿੜ ਖਿੜ ਕਰ ਕੇ ਹੱਸ ਪਿਆ। ਕਹਿਣ ਲਗਾ—'ਜੀਵਨ ! ਐਵੇਂ ਹੀ ਗੁਸੇ ਨਹੀਂ ਹੋ ਜਾਈਦਾ, ਤੂੰ ਤਾਂ ਹਮੇਸ਼ਾ ਇਸਤ੍ਰੀਆਂ ਦੇ ਅਧਿਕਾਰ ਖੋਹਣ ਵਿਚ ਲਗਾ ਰਹਿੰਦਾ ਹੈਂ ਪਰ ਤੈਨੂੰ ਪਤਾ ਹੀ ਹੈ ਕਿ ਮੈਂ ਇਸਤ੍ਰੀਆਂ ਦਾ ਹਮੇਸ਼ਾ ਪੱਖ ਕਰਦਾ ਰਹਿੰਦਾ ਹਾਂ। ਅਛਾ ਦਸ ਖਾਂ ਭਲਾ ਤੂੰ ਵਿਧਵਾ ਵਿਆਹ ਦਾ ਹਾਮੀ ਬਣਿਆ ਫਿਰਦਾ ਹੈਂ, ਪਰ ਜੇ ਤੈਨੂੰ ਆਪ ਨੂੰ ਕਿਸੇ ਵਿਧਵਾ ਨਾਲ ਵਿਆਹ ਕਰਨਾ ਪਵੇ ਤਾਂ ਕਰ ਸਕੇਂਗਾ ?'

ਮੈਂ ਖਿਝ ਕੇ ਕਿਹਾ, 'ਮੇਰੇ ਵਿਧਵਾ ਵਿਆਹ ਦੇ ਹਾਮੀ ਹੋਣ ਦਾ ਇਹ ਮਤਲਬ ਤਾਂ ਨਹੀਂ ਕਿ ਮੈਂ ਇਕ ਵਿਧਵਾ

ਨਾਲ ਹੀ ਸ਼ਾਦੀ ਕਰਾਂ......ਕਿਉਂ ਮੈਨੂੰ ਕੋਈ ਕੰਵਾਰੀ ਲੜਕੀ ਲਭੇਗੀ ਨਹੀਂ......!'

ਨਰੇਸ਼ ਨੇ ਇਕ ਵਾਰੀ ਫੇਰ ਹੱਸ ਕੇ ਕਿਹਾ, 'ਨਹੀਂ ਨਹੀਂ, ਮੇਰਾ ਇਹ ਮਤਲਬ ਨਹੀਂ...ਮੈਂ ਤਾਂ ਐਵੇਂ ਹੀ ਪੁਛ ਰਿਹਾ ਸਾਂ ਕਿ ਜੇ ਥੋੜੇ ਚਿਰ ਲਈ ਇਹ ਕਲਪਨਾ ਕਰ ਲੀਤੀ ਜਾਵੇ ਕਿ ਜੇ ਕਦੀ ਕਰਮਾਂ ਨਾਲੋਂ ਵੀ ਸੁੰਦਰ ਕਿਸੇ ਵਿਧਵਾ ਨਾਲ ਤੈਨੂੰ ਵਿਆਹ ਕਰਨਾ ਪੈ ਜਾਵੇ, ਤਾਂ ਕੀ ਤੂੰ ਉਸ ਨੂੰ ਆਪਣੇ ਸਾਰੇ ਹਿਰਦੇ ਦਾ ਪ੍ਰੇਮ ਦੇ ਕੇ ਆਪਣੀ ਪਤਨੀ ਦੇ ਰੂਪ ਵਿਚ ਸਵੀਕਾਰ ਕਰ ਸਕੇਂਗਾ...?'

ਮੈਂ ਕੁੜ ਕੇ ਗਲ ਖਤਮ ਕਰਨ ਕਰ ਕੇ ਕਿਹਾ, 'ਕਰ ਕਿਉਂ ਨਹੀਂ ਸਕਾਂਗਾ...ਪਰ ਕਰਮਾਂ ਦੇ ਸਲੂਕ ਨਾਲ ਮੇਰੇ ਮਨ ਵਿਚ ਸਾਰੀ ਇਸਤ੍ਰੀ ਜ਼ਾਤੀ ਲਈ ਘ੍ਰਿਣਾ ਹੋ ਗਈ ਹੈ।'

ਇਹ ਸੁਣ ਕੇ ਨਰੇਸ਼ ਨੇ ਕੋਈ ਉਤਰ ਨਹੀਂ ਦਿਤਾ, ਕੇਵਲ ਥੋੜਾ ਜਿਹਾ ਮੁਸਕ੍ਰਾ ਪਿਆ। ਉਸ ਦੀ ਏਸ ਫਜ਼ੂਲ ਮੁਸਕਾਨ ਨਾਲ ਮੈਨੂੰ ਬੜਾ ਕ੍ਰੋਧ ਆਇਆ। ਬੜੇ ਰੁਖੇ ਪਨ ਨਾਲ ਮੈਂ ਕਿਹਾ—'ਅੱਜ ਤੂੰ ਏਨਾਂ ਹੱਸ ਕਿਉਂ ਰਿਹਾ ਹੈਂ—ਅਖੇ ਤੇ ਹਰ ਵੇਲੇ ਬਿਜੂ ਜਿਹਾ ਮੂੰਹ ਬਣਾਈ ਰਖਦਾ ਹੈਂ ਅਤੇ ਕਿਤੇ ਅਜ ਤੇਰਾ ਹਾਸਾ ਬੱਸ ਹੀ ਨਹੀਂ ਹੁੰਦਾ..."

ਨਰੇਸ਼ ਨੇ ਉਵੇਂ ਹੀ ਮੁਸਕ੍ਰਾਂਦਿਆਂ ਹੋਇਆਂ ਕਿਹਾ, 'ਜੀਵਨ ! ਏਸ ਦੁਖੀ ਅਤੇ ਰੋਂਦੀ ਦੁਨੀਆਂ ਵਿਚ ਜ਼ਰਾ ਹਸ ਲੈਣਾ ਹੀ ਚੰਗਾ ਹੈ, ਏਸੇ ਲਈ ਤਾਂ ਮੈਂ ਹਸਣ ਦਾ ਯਤਨ ਕਰਦਾ ਹਾਂ—ਪਰ ਜੀਵਨ ! ਤੂੰ ਜਾਣਦਾ ਹੈਂ ਮੈਂ ਹੱਸ ਵੀ

ਤਾਂ ਨਹੀਂ ਸਕਦਾ ?'

... ... ... ... ...

ਧਨ ਹੀਨ ਹੋਣ ਕਹਿ ਕੇ ਮੈਨੂੰ ਕਰਮਾਂ ਨੇ ਪ੍ਰਵਾਨ ਨਹੀਂ ਸੀ ਕੀਤਾ, ਸੋ ਹੁਣ ਮੈਨੂੰ ਧਨੀ ਬਨਣ ਦੀ ਚਾਹ ਤੰਗ ਕਰਨ ਲਗੀ। ਦੇਸ਼ ਵਿਚ ਹੋਈ ਹੋਈ ਬੇਕਦਰੀ ਦੇ ਕਾਰਨ ਮੈਂ ਬਰਮਾਂ ਜਾ ਕੇ ਧਨ ਕਮਾਉਣ ਦਾ ਵਿਚਾਰ ਕੀਤਾ। ਖਿਆਲ ਕੀਤਾ ਕਦੀ ਧਨੀ ਹੋ ਕੇ ਦੇਸ਼ ਮੁੜ ਆਵਾਂਗਾ ਫੇਰ ਕਰਮਾਂ ਨਾਲੋਂ ਵੀ ਵਧ ਖੂਬਸੂਰਤ ਲੜਕੀ ਨਾਲ ਵਿਆਹ ਕਰ ਕੇ, ਕਰਮਾਂ ਨੂੰ ਚਿੜਾਂਦਿਆਂ ਹੋਇਆਂ, ਉਸ ਦੇ ਸਾਹਮਣੇ ਸਿਰ ਉੱਚਾ ਕਰੀ ਫਿਰਾਂਗਾ !...ਪਰ ਮੈਨੂੰ ਨਰੇਸ਼ ਜਾਣ ਦੇਵੇਗਾ...ਉਸ ਦਾ ਕੋਈ ਨਹੀਂ...ਉਹ ਮੈਨੂੰ ਹੀ ਆਪਣਾ ਸਭ ਕੁਝ ਸਮਝਦਾ ਹੈ ! ਮਗਰ ਮੈਨੂੰ ਹੈਰਾਨੀ ਹੋਈ ਕਾਫੀ—ਜਦ ਮੈਂ ਨਰੇਸ਼ ਨਾਲ ਆਪਣੇ ਜਾਣ ਬਾਰੇ ਗਲ ਕੀਤੀ ਤਾਂ ਉਸ ਨੇ ਰੋਕਣ ਵਾਲੀ ਕੋਈ ਗਲ ਨਹੀਂ ਕਹੀ। ਬਲਕਿ ਕਹਿਣ ਲਗਾ—'ਹਾਂ ਜੀਵਨ ! ਤੇਰਾ ਖਿਆਲ ਠੀਕ ਹੈ—ਚਲਿਆ ਜਾ। ਏਸ ਛੋਟੀ ਜਹੀ ਦੁਨੀਆਂ ਤੋਂ ਬਾਹਰਲੀ ਦੁਨੀਆਂ ਵੀ ਵੇਖ ਆ, ਤਜੱਰਬਾ ਹੋ ਜਾਵੇਗਾ ਜ਼ਿੰਦਗੀ ਵਿਚ ਕਦੀ ਕੰਮ ਆਵੇਗਾ ਪਰ ਕਦੀ ਕਦੀ ਚਿਠੀ ਲਿਖਦਾ ਰਹੀਂ—'

ਮੂਲ ਕੀ ਮੈਂ ਬਰਮਾਂ ਚਲਾ ਆਇਆ। ਪਹਿਲਾਂ ਪਹਿਲ ਤਾਂ ਦੇਸ਼ ਦੀ ਯਾਦ ਸਤਾਂਦੀ ਰਹੀ ਪਰ ਫੇਰ ਹੌਲੀ ਹੌਲੀ ਸਾਰੀਆਂ ਯਾਦਾਂ ਭੁਲਦੀਆਂ ਗਈਆਂ। ਕੇਵਲ ਨਰੇਸ਼ ਜ਼ਰੂਰ ਯਾਦ ਆਉਂਦਾ ਰਿਹਾ। ਹਰ ਮਹੀਨੇ ਉਸ ਵਲੋਂ ਇਕ

ਪੜ੍ਹਕਾ ਮਿਲ ਜਾਂਦੀ ਹੈ, ਊਲ ਜਲੂਲ ਗੱਲਾਂ ਨਾਲ ਭਰੀ ਹੋਈ।

ਨਰੇਸ਼ ਦੀ ਐਤਕਾਂ ਦੀ ਚਿਠੀ ਪੜ੍ਹ ਕੇ ਮੇਰਾ ਮਨ ਬਹੁਤ ਹੀ ਉਦਾਸ ਹੋ ਗਿਆ। ਉਸ ਨੇ ਲਿਖਿਆ ਕਿ ਰੋਜ਼ ਸੰਧਿਆ ਵੇਲੇ ਨਿਕਾ ਨਿਕਾ ਬੁਖਾਰ ਹੋ ਜਾਂਦਾ ਹੈ! ਡਾਕਟਰਾਂ ਨੇ ਸ਼ੱਕ ਕੀਤਾ ਹੈ ਕਿ ਤੱਪਦਿਕ ਦੀ ਪਹਿਲੀ ਅਵੱਸਥਾ ਹੈ। ਪੱਤਰਕਾ ਦੇ ਅੰਤ ਵਿਚ ਹਾਸੇ ਨਾਲ ਲਿਖ ਦਿਤਾ ਸੂ-'ਹੁਣ ਮੇਰੇ ਵਿਆਹ ਦਾ ਸਮਾਂ ਆ ਗਿਆ ਹੈ, ਏਸ ਲਈ ਯੋਗਯ ਲੜਕੀ ਦੀ ਖੋਜ ਕਰ ਰਿਹਾ ਹਾਂ।'

ਮੈਂ ਮਨ ਹੀ ਮਨ ਸੋਚਣ ਲਗਾ,-'ਨਰੇਸ਼! ਸਦਾ ਅਜੀਬ ਹੀ ਰਿਹਾ ਹੈ, ਸ਼ਾਇਦ ਉਸ ਨੂੰ ਤੱਪਦਿਕ ਨੇ ਘੇਰ ਹੀ ਲੀਤਾ ਹੋਵੇ। ਵਿਚਾਰਾ ਨਰੇਸ਼! ਚਲ ਮਨਾ-ਧਨ ਕਮਾ ਕੇ ਕੀ ਲੈਣਾ ਈ, ਦੇਸ਼ ਮੁੜ ਚਲ, ਆਪਣੇ ਮਿਤਰ ਨੂੰ ਬਚਾਉਣ ਦਾ ਯਤਨ ਕਰ-ਉਸ ਵਿਚਾਰੇ ਦਾ ਕੋਈ ਨਹੀਂ!' ਫੇਰ ਖਿਆਲ ਆਇਆ ਮੇਰੇ-ਜਾਣ ਨਾਲ ਕੀ ਲਾਭ! ਉਸ ਦੇ ਧਨ ਦੀ ਬਰਕਤ ਨਾਲ ਡਾਕਟਰ ਅਤੇ ਨਰਸਾਂ ਉਸ ਨੂੰ ਹਰ ਵੇਲੇ ਘੇਰੀ ਰਖਦੀਆਂ ਹੋਣਗੀਆਂ। ਇਹੋ ਸੋਚ ਕੇ ਮੈਂ ਕੁਛ ਨਹੀਂ ਕੀਤਾ।

... ... ... ...

ਹਨੇਰ ਹੋ ਗਿਆ। ਇਕ ਮਿਤ੍ਰ ਕੋਲੋਂ ਐਨੀ ਬੇਈਮਾਨੀ ਦੀ ਆਸ ਨਹੀਂ ਹੋ ਸਕਦੀ। ਅਕ੍ਰਿਤਘਣ ਹੋਣ ਦੀ ਵੀ ਕੋਈ ਹੱਦ ਹੁੰਦੀ ਹੈ। ਉਹ ਨਰੇਸ਼, ਜਿਸ ਨੂੰ ਹੋਰ ਸਭ ਕੁਝ ਭੁਲ ਕੇ ਵੀ ਮੈਂ ਭੁਲ ਨਹੀਂ ਸਾਂ ਸਕਿਆ, ਜਿਸ ਕੋਲੋਂ ਮੇਰਾ ਕੋਈ

ਭੇਦ ਲੁਕਿਆ ਹੋਇਆ ਨਹੀਂ ਸੀ-ਜਿਸ ਉਤੇ ਮੈਨੂੰ ਦਿਲੀ ਵਿਸ਼ਵਾਸ ਸੀ, ਉਸ ਦਾ ਮੇਰੇ ਨਾਲ ਇਹ ਸਲੂਕ !

ਜਿਸ ਨਰੇਸ਼ ਦੀ ਹੋਰ ਸਾਰਿਆਂ ਨਾਲੋਂ ਮੈਂ ਵਧੇਰੇ ਇਜ਼ਤ ਕਰਦਾ ਹੋਇਆ ਉਸ ਦਾ ਮਾਨ ਰਖਦਾ ਸਾਂ, ਓਸੇ ਦੇ ਮਨ ਵਿਚ ਐਨੀ ਨੀਚਤਾ ਲੁਕੀ ਹੋਈ ਸੀ ! ਹੇ ਮੇਰੇ ਪ੍ਰਮਾਤਮਾਂ-! ਐਤਕਾਂ ਦੀ ਉਸਦੀ ਪਤ੍ਰਕਾ-ਕਿੰਨੇ ਟੋਟੇ ਕਰਕੇ ਪਾੜ ਕੇ ਸੁਟਾਂ-! ਲਿਖਿਆ ਸੂ-'ਜੀਵਨ ! ਨਮੱਸਤੇ। ਕਰਮਾਂ ਦੇ ਮਾਪੇ ਉਸ ਵਾਸਤੇ ਵਰ ਲਭ ਰਹੇ ਸਨ। ਮੇਰੇ ਕਹਿਣ ਤੇ ਉਨ੍ਹਾਂ ਨੇ ਮੈਨੂੰ ਕਰਮਾਂ ਵਾਸਤੇ ਪ੍ਰਵਾਨ ਕਰ ਲਿਆ ਹੈ। ਕਰਮਾਂ ਕੋਲੋਂ ਪੁਛਣ ਦੀ ਉਨ੍ਹਾਂ ਲੋੜ ਹੀ ਨਹੀਂ ਸਮਝੀ। ਅਗਲੇ ਮਹੀਨੇ ਦੀ ਕਿਸੇ ਤਾਰੀਕ ਨੂੰ ਵਿਆਹ ਹੋਵੇਗਾ। ਮੈਂ ਡਰਦਾ ਹਾਂ ਕਿ ਕੋਈ ਭਾਂਜੀ ਨਾ ਮਾਰ ਦੇਵੇ-ਏਸੇ ਲਈ ਛੇਤੀ ਤੋਂ ਛੇਤੀ ਵਿਆਹ ਕਰ ਸੁਟਣਾ ਚਾਹੁੰਦਾ ਹਾਂ। ਜੀਵਨ ! ਤੂੰ ਦੂਰ ਹੈਂ, ਏਸ ਲਈ ਤੈਨੂੰ ਆਉਣ ਵਾਸਤੇ ਖੇਚਲ ਦੇਣੀ ਉਚਿਤ ਨਹੀਂ-ਜੇ ਆ ਸਕੇਂ ਤੇ ਆ ਜਾਈਂ !

ਪਿਛਲੇ ਹਫਤੇ ਤੱਪ ਨਹੀਂ ਹੋਇਆ ਸੀ ਪਰ ਫੇਰ ਪਰਸੋਂ ਤੋਂ ਬੁਖਾਰ ਹੋਣ ਲਗ ਪਿਆ ਹੈ। ਦੋਸਤ ! ਮੇਰੇ ਜਾਣ ਦਾ ਸਮਾਂ ਵੀ ਨੇੜੇ ਆ ਰਿਹਾ ਹੈ, ਏਸ ਲਈ ਜਲਦੀ ਤੋਂ ਜਲਦੀ ਏਸ ਕੰਮ ਨੂੰ ਮੁਕਾ ਲੈਣਾ ਚਾਹੁੰਦਾ ਹਾਂ,ਕਿਤੇ ਇਹ ਨਾ ਹੋਵੇ ਕਿ ਏਸ ਵਡੀ ਕਾਮਨਾ ਨੂੰ ਏਸੇ ਦੁਨੀਆਂ ਵਿਚ ਛਡ ਕੇ, ਮੈਨੂੰ ਜਲਦੀ ਚਲਾ ਜਾਣਾ ਪਵੇ ਏਥੋਂ-' ਅਤੇ ਅਗੇ ਮੇਰਾ ਦਿਲ ਉਸ ਦੀ ਪਤ੍ਰਕਾ ਪੜ੍ਹਨ ਤੇ ਕੀਤਾ ਹੀ ਨਹੀਂ, ਕਿੰਨਾ ਨੀਚ ਪਸ਼ੂ ਤੁਲ ਹੈ ਨਰੇਸ਼ ! ਪਿਓ-ਦਾਦੇ ਤੋਂ ਮਿਲੇ ਹੋਏ ਧਨ

ਦੇ ਹੰਕਾਰ ਨਾਲ ਵਿਸ਼ਵਾਸ਼ ਘਾਤ ਕਰਕੇ, ਜਾਣ ਬੁਝ ਕੇ ਇਕ ਲੜਕੀ ਦਾ ਜ਼ੀਵਨ ਨਸ਼ਟ ਕਰਨ ਲਗਾ ਹੈ- ਪਰ ਮੈਂ—ਮੈਂ ਵੀ ਕਰਮਾਂ ਦੇ ਧਨ ਦੇ ਭੁਖੇ ਮਾਪਿਆਂ ਨੂੰ ਏਸ ਬਾਰੇ ਕੁਛ ਨਹੀਂ ਲਿਖਾਂਗਾ, ਜਦ ਲੜਕੀ ਵਿਧਵਾ ਹੋ ਕੇ ਘਰ ਆ ਬੈਠੇਗੀ ਤਦ ਉਹ ਮਾਇਆ ਦੇ ਲਡੂ ਭੋਰ ਭੋਰ ਕੇ ਉਸ ਨੂੰ ਖਵਾਉਣਗੇ—। ਲੋਭੀ ਕਿਤੋਂ ਦੇ-ਅਤੇ ਫੇਰ ਨਰੇਸ਼ ਵਲ ਵੇਖੋ- ਸਭ ਕੁਝ ਜਾਣਦਿਆਂ ਹੋਇਆਂ ਵੀ ਉਸ ਨੂੰ ਸ਼ਰਮ ਨਹੀਂ ਆਈ ਮੈਨੂੰ ਇਹ ਖਬਰ ਲਿਖਦਿਆਂ..। ਆਪਣਾ ਗੁਸਾ ਕਢਣ ਲਈ ਮੈਂ ਉਸ ਨੂੰ ਦੋ ਚਾਰ ਸਤਰਾਂ ਲਿਖ ਹੀ ਦਿਤੀਆਂ। ਲਿਖਿਆ:-'ਨਰੇਸ਼ ! ਮੈਂ ਜਾਣਦਾ ਸਾਂ ਕਿ ਤੂੰ ਪਸ਼ੂ ਹੈਂ, ਆਦਮੀਂ ਨਹੀਂ, ਪਰ ਹੁਣ ਪਤਾ ਲਗਾ ਹੈ ਕਿ ਮਨੁਸ਼-ਪਸ਼ੂ ਅਸਲੀ ਪਸ਼ੂ ਨਾਲੋਂ ਵੀ ਕਿੰਨਾ ਨੀਚ ਹੁੰਦਾ-ਹੈ!'

ਬਸ ਐਨੀਆਂ ਹੀ ਲਾਈਨਾਂ ਲਿਖ ਭੇਜੀਆਂ ਡਾਕ ਰਾਹੀਂ, ਮੈਂ ਉਸ ਨੂੰ। ਮੇਰੀ ਏਸ ਪਤ੍ਰਕਾ ਨੂੰ ਲੈ ਕੇ ਡੇਢ ਮਹੀਨੇ ਤਕ ਉਹ ਬਿਲਕੁਲ ਚੁਪ ਰਿਹਾ। ਫੇਰ ਇਕ ਪਤਰਕਾ ਭੇਜੀ ਉਸ ਨੇ। ਮੇਰੀਆਂ ਲਿਖੀਆਂ ਹੋਈਆਂ ਲਾਈਨਾਂ ਦੀ ਘ੍ਰਿਣਾ ਦਾ ਜ਼ਰਾ ਵੀ ਖਿਆਲ ਨਾ ਕਰਕੇ ਉਸ ਨੇ ਬੜੀ ਬੇ-ਸ਼ਰਮੀਂ ਨਾਲ ਲਿਖ ਭੇਜਿਆ, ਕੇਵਲ ਮੇਰ ਅਲੇ ਜ਼ਖਮਾਂ ਉਤੇ ਮਿਰਚਾਂ ਧੂੜਨ ਵਾਸਤੇ-'ਜੀਵਨ ! ਤੂੰ ਮੇਰਾ ਮਿਤ੍ਰ ਹੈਂ। ਮਿਤ੍ਰ ਤੋਂ ਸਿਵਾ ਹੋਰ ਕਿਸ ਨੂੰ ਆਪਣੀ ਖੁਸ਼ੀ ਦਾ ਭਾਈਵਾਲ ਬਣਾਵਾਂ। ਸੁਣ ਜੀਵਨ ! ਕਰਮਾਂ ਮੇਰੇ ਸੂਨੇ ਘਰ ਵਿਚ ਆ ਗਈ ਹੈ—ਦੋ ਦਿਨਾਂ ਵਾਸਤੇ ਮੇਰੀ ਪ੍ਰਾਹੁਣੀ ਬਣ ਕੇ। ਮੇਰਾ ਖਾਣ ਨੂੰ ਦੌੜਨ ਵਾਲਾ ਘਰ ਹੁਣ ਰੰਗ ਰੰਗੀਲਾ ਹੋ ਗਿਆ ਹੈ, ਪਰ

ਮੈਂ ਇਹ ਸਭ ਕੁਝ ਬਹੁਤ ਦਿਨਾਂ ਤਕ ਸ਼ਾਇਦ ਨਹੀਂ ਵੇਖ ਸਕਦਾ। ਮੇਰੀ ਦੇਹ ਟੁਟਦੀ ਜਾ ਰਹੀ ਹੈ। ਜ਼ਿੰਦਗੀ ਵਿਚ ਮੈਨੂੰ ਕਦੀ ਵੀ ਜੀਉਂਦੇ ਰਹਿਣ ਦੀ ਚਾਹ ਨਹੀਂ ਹੋਈ ਪਰ ਕਰਮਾਂ ਨੂੰ ਕੋਲ ਵੇਖ ਕੇ ਮੇਰਾ ਮਰਨ ਤੇ ਦਿਲ ਨਹੀਂ ਕਰਦਾ—ਹੁਣ ਜੀਵਨ ! ਮੈਨੂੰ ਮੌਤ ਤੋਂ ਡਰ ਲਗਦਾ ਹੈ ਪਰ ਦੋਸਤ ! ਮੌਤ ਤੋਂ ਕੋਈ ਨਹੀਂ ਬਚਿਆ—ਮੈਂ ਵੀ ਉਸ ਦੀਆਂ ਅਖਾਂ ਵਿਚ ਘਟਾ ਨਹੀਂ ਪਾ ਸਕਦਾ—ਅਛਾ ਜੀਵਨ ! ਆਪਣੇ ਮਿਤ੍ਰ ਦਾ ਇਕ ਕਿਹਾ ਜਰੂਰ ਮੰਨੀ ਕਿ ਆਪਣੇ ਸਰੀਰ ਉਤੇ ਕਦੀ ਮਾਨ ਨਾ ਕਰੀਂ—ਪਤਾ ਨਹੀਂ ਕਦ ਇਹ ਆਪਣਾ ਆਪ ਛਡ ਦੇਵੇ—'

ਮੈਂ ਇਸ ਚਿਠੀ ਦਾ ਉਸ ਨੂੰ ਕੋਈ ਉਤਰ ਨਾ ਘਲਿਆ—ਪਰ ਹੁਣ ਭੁਲੀ ਹੋਈ ਕਰਮਾਂ ਦਿਨ ਰਾਤ ਮੇਰੇ ਖਿਆਲਾਂ ਵਿਚ ਰਹਿ ਕੇ ਮੇਰੇ ਦਿਲ ਨੂੰ ਤੜਫਾਉਣ ਲਗੀ। ਜਿੰਨਾ ਉਸ ਨੂੰ ਭੁਲਣ ਦਾ ਯਤਨ ਕਰਦਾ ਉਨੀ ਹੀ ਉਹ ਯਾਦ ਆਉਂਦੀ। ਉਹ ਭੁਲ ਜਾਂਦੀ ਮੈਨੂੰ ਪਰ ਜੇ ਉਸ ਦਾ ਵਿਆਹ ਹੋਰ ਕਿਸੇ ਨਾਲ ਹੋਇਆ ਹੁੰਦਾ।

ਪਰ ਹੁਣ ਉਹ ਨਰੇਸ਼ ਦੀ ਪਤਨੀ ਹੈ—ਇਹ ਗਲ ਮੇਰੇ ਹਿਰਦੇ ਵਿਚ ਸੂਲਾਂ ਵਾਂਗ ਚੁਭਦੀ। ਨਰੇਸ਼ ਤਾਂ ਥੋੜੇ ਦਿਨਾਂ ਵਿਚ ਮਰ ਜਾਵੇਗਾ। ਪਰ ਇਨ੍ਹਾਂ ਥੋੜੇ ਦਿਨਾਂ ਵਾਸਤੇ... ਉਸ ਨੇ ਮੇਰੇ ਦਿਲ ਵਿਚ ਕਿਉਂ ਅੱਗ ਲਾ ਦਿਤੀ, ਸਦਾ ਲਈ। ਕਦੀ ਖਿਆਲ ਆਉਂਦਾ, ਕਿ ਦੇਸ਼ ਵਿਚ ਜਾ ਕੇ ਵੇਖ ਆਵਾਂ ਕਿ ਉਹ ਧਨ ਦੀ ਲੋਭੀ ਕਰਮਾਂ ਰੋਗੀ ਪਤੀ ਨਾਲ ਕਿਵੇਂ ਕਟ ਰਹੀ ਹੈ। ਪਰ ਨਹੀਂ... ਮੈਂ ਉਵੇਂ ਹੀ ਉਸ ਤੜਪ ਨੂੰ ਦਿਲ ਵਿਚ ਲਈ ਬਰਮਾਂ ਵਿਚ ਹੀ ਟਿਕਿਆ ਰਿਹਾ।

ਇਕ ਦਿਨ ਡਾਕੀਏ ਨੇ ਇਕ ਬਹੁਤ ਵਡਾ ਰਜਿਸਟ੍ਰੀ ਹੋਇਆ ੨ ਲ਼ਫ਼ਾਫ਼ਾ ਮੈਨੂੰ ਆਣ ਦਿਤਾ। ਲਫ਼ਾਫ਼ੇ ਉਤੋਂ ਪਤਾ ਪੜ੍ਹਦਿਆਂ ਹੋਇਆਂ ਮੈਂ ਨਰੇਸ਼ ਦੀ ਲੇਖਣੀ ਪਛਾਣ ਲੀਤੀ। ਹੈਰਾਨੀ ਅਤੇ ਉਤਸ਼ਾਹ ਨਾਲ ਇਹ ਸੋਚਦਿਆਂ ਹੋਇਆਂ ਕਿ ਵੇਖਾਂ ਹੁਣ ਉਸ ਨੇ ਕੀ ਚਾਲ ਚਲੀ ਹੈ, ਮੈਂ ਲਫ਼ਾਫ਼ਾ ਖੋਹਲਿਆ। ਬਹੁਤ ਸਾਰੇ ਅਸ਼ਟਾਮਾਂ ਦੇ ਨਾਲ ਪਿੰਨ ਕੀਤੀ ਹੋਈ ਚਿਠੀ ਮੈਂ ਪੜ੍ਹਨੀ ਸ਼ੁਰੂ ਕੀਤੀ-

ਜੀਵਨ ! ਨਮੱਸਤੇ, ਹਾਂ ਦੋਸਤ ਨਮੱਸਤੇ। ਮੈਂ ਸਚਮੁਚ ਹੀ ਮਨੁਸ਼-ਪਸ਼ੂ ਹਾਂ, ਏਸੇ ਲਈ ਸ਼ਾਇਦ ਹੁਣ ਮੇਰਾ ਸੰਬੰਧ ਏਸ ਦੁਨੀਆਂ ਨਾਲੋਂ ਟੁਟ ਰਿਹਾ ਹੈ। ਜਿਸ ਵੇਲੇ ਤੂੰ ਮੇਰੀ ਇਹ ਪਤਰਕਾ ਪੜ੍ਹ ਰਿਹਾ ਹੋਵੇਂਗਾ। ਮੈਂ ਤੇਰੇ ਤੋਂ ਬਹੁਤ ਦੂਰ... ਜਿਥੋਂ ਕਦੀ ਕੋਈ ਮੁੜਿਆ ਨਹੀਂ, ਪਹੁੰਚ ਚੁਕਾ ਹੋਵਾਂਗਾ। ਤੂੰ ਕਰਮਾਂ ਨਾਲ ਦਿਲੋਂ ਪਿਆਰ ਕਰਦਾ ਸੈਂ, ਮੈਨੂੰ ਤੂੰ ਇਵੇਂ ਹੀ ਦਸਿਆ ਸੀ ਅਰ ਮੈਂ ਜਾਣਦਾ ਹਾਂ ਕਿ ਕਰਮਾਂ ਵੀ ਤੈਨੂੰ ਚਾਹੁੰਦੀ ਸੀ, ਪਰ ਤੂੰ ਉਸ ਫੁਲ ਨੂੰ ਗਰੀਬ ਹਥਾਂ ਨਾਲ ਫੜ ਨਹੀਂ ਸੈਂ ਸਕਿਆ। ਏਸੇ ਲਈ ਤੇਰੇ ਲਈ ਹਾਂ ਦੋਸਤ ਸਚ ਜਾਣੀਂ ਕੇਵਲ ਤੇਰੇ ਲਈ, ਮੈਂ ਉਸ ਫੁਲ ਨੂੰ ਤੋੜ ਲੀਤਾ। ਮੈਂ ਜਾਣਦਾ ਹਾਂ...ਤੂੰ ਆਪਣੇ ਮੂੰਹੋਂ ਵੀ ਕਿਹਾ ਸੀ...ਕਿ ਤੈਨੂੰ ਵਿਧਵਾ ਵਿਆਹ ਵਿਚ ਕੋਈ ਇਤਰਾਜ਼ ਨਹੀਂ ਹੈ।

ਆ ਮ੍ਰਿਤ, ਹੁਣ ਦੇਸ਼ ਵੰਨੇ ਮੋੜ ਮੁਹਾਰਾਂ...ਮੇਰਾ ਕੋਈ ਨਹੀਂ ਸੀ ਹੋਰ...ਸਾਰਾ ਧਨ ਤੇਰੇ ਲਈ ਛਡੀ ਜਾ ਰਿਹਾ ਹਾਂ। ਕਾਗਜ਼...ਜ਼ਰੂਰੀ ਤੈਨੂੰ ਭੇਜ ਦਿਤੇ ਨੇ, ਕਰਮਾਂ ਨੂੰ ਵੀ ਸਭ ਕੁਝ ਦੱਸ ਦਿਤਾ ਹੈ। ਉਸ ਨੇ ਮੈਨੂੰ ਏਸ ਚਾਲ ਵਲੋਂ ਖ਼ੁਸ਼ੀ ਖ਼ੁਸ਼ੀ

ਖਿਮਾਂ ਕਰ ਦਿਤਾ ਹੈ। ਕਰਮਾਂ......ਤੇਰੀ ਸੁੰਦਰ ਕਰਮਾਂ...ਡਾਲ ਨਾਲ ਲਗੇ ਫੁਲਾਂ ਵਾਂਗ ਖੁਸ਼ਬੂ ਨਾਲ ਭਰੀ ਹੋਈ ਹੈ। ਮੈਂ ਉਸ ਦੀ ਖੁਸ਼ਬੂ ਸੁੰਘਣ ਤੋਂ ਬਿਨਾਂ ਹੀ ਉਸ ਨੂੰ ਤੇਰੇ ਲਈ ਛਡੀ ਜਾ ਰਿਹਾ ਹਾਂ...ਇਕ ਮਿਤਰ ਦੀ...ਹਾਂ ਆਪਣੇ ਪਸ਼ੂ ਨਰੇਸ਼ ਦੀ ਇਹ ਤੁਛ ਸੇਵਾ ਮੰਨ ਕੇ ਮੇਰੇ ਜੀਵਨ. ਏਥੇ ਆ ਕੇ ਆਪਣੀ ਕਰਮਾਂ ਨੂੰ ਛਾਤੀ ਨਾਲ ਲਾ ਕੇ, ਬਾਹਾਂ ਨਾਲ ਲਕੋ ਲਵੀਂ, ਤਾਂ ਜੁ ਹੋਰ ਕੋਈ ਧਨੀ ਉਸ ਨੂੰ ਲੈ ਨਾ ਜਾਵੇ...ਉਹ ਤੇਰੀ ਜੁ ਹੋਈ ਮੇਰੇ ਦੋਸਤ...ਅਛਾ...ਇਕ ਵਾਰੀ ਅੰਤਲੀ ਨਮੱਸਤੇ.........ਪਸ਼ੂ ਨੂੰ ਯਾਦ ਰਖੀਂ.........ਮੇਰੇ ਪਿਆਰੇ ਜੀਵਨ !



# ਆਤਮ ਘਾਤ

ਓਮਾਂ ਨੰਦ ਮੇਰਾ ਨੌਕਰ ਸੀ । ਦਰਮਿਆਨਾ ਕੱਦ, ਅਕਹਿਰੇ ਸਰੀਰ ਦਾ ਹਸਮੁਖ ਜਵਾਨ ਸੀ ਪਰ ਸੁੰਦਰ ਨਹੀ ਸੀ ਉਹ ਵਧੇਰੇ, ਬਲਕਿ ਇਹ ਕਹਿਣਾ ਉਚਿਤ ਹੋਵੇਗਾ ਕਿ ਅਸੁੰਦਰ ਸੀ। ਕੰਮ ਕਰਨ ਵਾਸਤੇ ਹਮੇਸ਼ਾਂ ਤਿਆਰ ਬਰ ਤਿਆਰ, ਇਸੇ ਲਈ ਤਾਂ ਮੈਨੂੰ ਉਹ ਬਹੁਤ ਹੀ ਚੰਗਾ ਲਗਦਾ ਸੀ ।

ਅੱਜ ਓਮਾਂ ਨੰਦ ਨਹੀਂ ਹੈ। ਕਿੰਨਾ ਹੀ ਚਿਰ ਹੋ ਗਿਆ ਹੈ, ਉਸ ਨੂੰ, ਏਸ ਸੰਸਾਰ ਤੋਂ ਗਿਆਂ ਹੋਇਆਂ, ਭਰ ਜਵਾਨੀ ਵਿਚ ਖਿੜ ਖਿੜ ਕੇ ਉਸ ਨੇ ਜਾਨ ਦੇ ਦਿਤੀ ਸੀ। ਗਾਹੇ ਬਗਾਹੇ ਮੈਨੂੰ ਉਸ ਦੀਆਂ ਓਦੋਂ ਦੀਆਂ ਦੁਖ ਦਰਸਾਉਣ ਵਾਲੀਆਂ ਅੱਖੀਆਂ ਯਾਦ ਆ ਜਾਂਦੀਆਂ ਹਨ।

ਉਸ ਦੀ ਮੌਤ, ਉਸ ਦੇ ਵਿਆਹ ਤੋਂ ਕੁਝ ਚਿਰ ਪਿਛੋਂ ਹੀ ਹੋ ਗਈ ਸੀ, ਵਿਆਹ ਕਰਵਾਉਣ ਦਾ ਉਸ ਨੂੰ ਕਿੰਨਾ ਚਾਅ ਸੀ, ਕਿੰਨਾ ਮਸਤ ਹੋ ਕੇ ਉਸ ਨੇ ਮੇਰੇ ਕੋਲੋਂ ਵਿਆਹ ਕਰਵਾਉਣ ਜਾਣ ਵਾਸਤੇ ਛੁਟੀ ਮੰਗੀ ਸੀ। ਉਸ ਨੇ ਤਾਂ ਮੇਰੀ ਵੀ ਫੀਸਟ ਕੀਤੀ ਸੀ.....ਆਪਣੀ ਐਨੇ ਚਿਰ ਦੀ ਨੌਕਰੀ ਦਾ ਵਾਸਤਾ ਪਾ ਕੇ।

ਵਿਆਹ ਕਰ ਕੇ ਆਇਆ ਤਾਂ ਖੁਸ਼ੀ ਨਾਲ ਉਸ ਦੇ ਪੈਰ ਭੁੰ ਨਾਲ ਨਹੀਂ ਸਨ ਲਗਦੇ ! ਅੱਖਾਂ ਨਸ਼ੀਲੀਆਂ ਰਹਿੰਦੀਆਂ ਸਨ, ਬੁਲ੍ਹਾਂ ਤੇ ਮੁਸਕ੍ਰਾਹਟ ਅਤੇ ਕਦੀ ਕਦੀ ਇਕ

ਅਧ ਪ੍ਰੇਮ-ਗੀਤ ਵੀ ਉਸ ਦੇ ਬੁਲ੍ਹਾਂ ਵਿਚੋਂ ਹੌਲੀ ਹੌਲੀ
ਨਿਕਲਦਾ ਪ੍ਰਤੀਤ ਹੁੰਦਾ।

ਉਸ ਦੀ ਵਹੁਟੀ ਸੁੰਦ੍ਰ ਸੀ, ਬਹੁਤ।

ਦਿਨ ਬੀਤਣ ਲਗੇ। ਉਸ ਦੇ ਕੰਮ ਵਿਚ ਚੁਸਤੀ ਸੰਸਾਰ ਦੇ ਹਨੇਰੇ ਵਿਚ ਚਾਨਣੇ ਵਾਂਗ ਪ੍ਰਤੀਤ ਹੁੰਦੀ ਸੀ। ਉਸ ਨੂੰ ਵੇਖ ਕੇ ਮੇਰੇ ਮਨ ਵਿਚ ਖੁਸ਼ੀ ਜਹੀ ਹੋ ਜਾਂਦੀ।

ਇਕ ਵਾਰੀ......

ਓਮਾਂ ਨੰਦ ਨੌਕਰੀ ਤੇ ਨਾ ਆਇਆ। ਕੋਈ ਗਲ ਨਹੀਂ, ਨਾ ਛੁਟੀ ਬਾਰੇ ਕਿਹਾ, ਨਾ ਹੋਰ ਕੁਛ। ਬੱਸ ਇਵੇਂ ਹੀ ਘਰ ਤੋਂ ਚੰਗਾ ਭਲਾ ਗਿਆ ਸੀ..... ਕਿ ਦੂਜੇ ਦਿਨ ਸਵੇਰੇ ਨਹੀਂ ਆਇਆ। ਮੈਂ ਬੜਾ ਹੈਰਾਨ ਸਾਂ.....ਹੈਰਾਨੀ ਵਾਲੀ ਗੱਲ ਵੀ ਸੀ..... ਉਸ ਨੇ ਅਗੇ ਕਦੀ ਇਵੇਂ ਨਹੀਂ ਕੀਤਾ ਸੀ। ਸ਼ਾਇਦ ਬੀਮਾਰ ਹੋਵੇ; ਇਹ ਸੋਚ ਕੇ ਮੈਂ ਏਧਰ ਓਧਰ ਪੁਛ ਗਿਛ ਕੀਤੀ ਤਾਂ ਪਤਾ ਲਗਾ ਕਿ ਕੁਝ ਝਗੜਾ ਹੋ ਗਿਆ ਸੀ, ਉਸ ਦੇ ਘਰ।

ਦੂਜੇ ਦਿਨ ਉਹ ਕੰਮ ਤੇ ਆ ਗਿਆ, ਪਰ ਇਕ ਦਮ ਪੀਲਾ.. ਮੁਰਦਿਆਂ ਵਾਂਗ।

'ਕੀ ਹੋਇਆ ਓਮਾਂ ਨੰਦ ?' ਮੈਂ ਪੁਛਿਆ।

'ਕੁਝ ਨਹੀਂ, ਸਾਹਿਬ !' ਕਹਿ ਕੇ ਉਹ ਕੰਮ ਵਿਚ ਲਗ ਗਿਆ। ਪਰ ਉਸ ਦੇ ਹਥ ਪੈਰ ਓਨੇ ਚੁਸਤ ਨਹੀਂ ਸਨ। ਇਉਂ ਪ੍ਰਤੀਤ ਹੁੰਦਾ ਸੀ, ਜਿਵੇਂ ਉਸ ਦਾ ਮਨ ਕਿਸੇ ਭਾਰ ਹੇਠ ਦਬਿਆ ਹੋਇਆ ਹੈ, ਅਤੇ ਮਨ ਨਾਲ ਉਸ ਦਾ ਸਾਰਾ ਸਰੀਰ ਹੀ ਹੋਇਆ ਹੋਇਆ ਸੀ, ਬਲ ਹੀਨ। ਦਿਨ ਬਦਿਨ

ਉਸ ਦੀ ਇਹ ਹਾਲਤ ਵਧਦੀ ਗਈ।

ਆਖਰ ਇਕ ਦਿਨ ਮੈਂ ਜ਼ਰਾ ਦਬਾਓ ਪਾ ਕੇ ਪੁਛਿਆ। 'ਓਮਾਂ ਨੰਦ! ਦਸਦਾ ਕਿਉਂ ਨਹੀਂ...ਓਦੋਂ ਕੀ ਗਲ ਸੀ, ਹੁਣ ਤੂੰ ਸੁਸਤ ਕਿਉਂ ਰਹਿੰਦਾ ਹੈਂ?'

ਚੰਗੀ ਤਰ੍ਹਾਂ ਯਾਦ ਹੈ ਮੈਨੂੰ, ਉਸ ਨੇ ਮੇਰੇ ਪ੍ਰਸ਼ਨ ਦਾ ਕੋਈ ਉਤਰ ਨਹੀਂ ਦਿਤਾ, ਕੇਵਲ ਸਿਰ ਨੀਵਾਂ ਕਰੀ ਖਲੋਤਾ ਰਿਹਾ। ਜਿਉਂ ਜਿਉਂ ਮੈਂ ਵਾਰ ਵਾਰ ਪੁਛਦਾ ਜਾਂਦਾ ਸਾਂ ਤਿਉਂ ਤਿਉਂ ਉਸ ਦਾ ਸਿਰ ਹੋਰ ਨੀਵਾਂ ਹੋਈ ਜਾਂਦਾ ਸੀ।

'ਜੀ' ਉਸ ਨੇ ਆਖਰ ਹੌਲੀ ਜਿਹੀ ਕਿਹਾ। 'ਤੁਸੀਂ ਜ਼ਰੂਰ ਪੁਛਣਾ ਚਾਹੁੰਦੇ ਹੋ ਸਾਹਬ?'

'ਹਾਂ'

ਉਹ ਫੇਰ ਹਿਚਕਚਾਇਆ, ਫੇਰ ਇਕ ਦਮ ਉਸ ਨੇ ਕਹਿ ਦਿਤਾ, 'ਆਪਣੀ ਸ਼ਰਮ ਦੀ ਗਲ ਕਿਸ ਤਰ੍ਹਾਂ ਸੁਣਾਵਾਂ, ਹਜ਼ੂਰ!' ਇਹ ਕਹਿ ਕੇ ਉਸ ਨੇ ਨਿਗਾਹ ਉਤਾਂਹ ਕੀਤੀ... ਮਾਨੋਂ ਉਹ ਤ੍ਰਬੱਕ ਪਿਆ। ਮੈਂ ਮੁੜ ਕੇ ਵੇਖਿਆ:—ਸਾਹਮਣੀ ਕੰਧ ਤੇ ਲਗੇ ਹੋਏ ਸ਼ੀਸ਼ੇ ਵਿਚੋਂ ਉਸ ਦੀ ਸ਼ਕਲ ਨਜ਼ਰ ਆ ਰਹੀ ਸੀ।

'ਠੀਕ ਤਾਂ ਹੈ' ਉਸ ਨੇ ਦੀਨਤਾ ਨਾਲ ਕਿਹਾ, 'ਮੈਂ ਕਰੂਪ ਨੂੰ ਕੋਣ ਪਿਆਰ ਕਰ ਸਕਦਾ ਹੈ!' ਐਨਾ ਕਹਿ ਕੇ ਉਹ ਜਲਦੀ ਨਾਲ ਭੌਂ ਕੇ ਬਾਹਰ ਚਲਾ ਗਿਆ, ਸ਼ਾਇਦ ਆਪਣੇ ਅਥਰੂ ਲੁਕਾਣ।

ਮੇਰੇ ਮਨ ਵਿਚ ਅਕਾਸ਼-ਪਤਾਲ ਚਕਰ ਲਾਉਣ ਲਗ ਪਏ। ਆਖਰ ਮੈਂ ਉਸ ਦੇ ਆਂਢ ਗੁਆਂਢ ਦੇ ਵਾਸੀਆਂ ਕੋਲੋਂ

ਪੁਛ ਗਿਛ ਕੀਤੀ। ਪਤਾ ਲਗਾ:-ਕਿ ਇਕ ਦਿਨ ਓਮਾਂ ਨੰਦ ਦੇ ਘਰ ਕਿਸੇ ਗਵਾਂਢੀ ਨੇ ਸ਼ਰਾਬ ਪੀ ਕੇ ਛਾਲ ਮਾਰ ਕੇ, ਉਸ ਦੀ ਪਤਨੀ ਕੋਲੋਂ ਪਿਆਰ ਦੀ ਭਿਖਿਆ ਮੰਗੀ ਸੀ...ਪਰ ਦੁਰਕਾਰਿਆ ਗਿਆ ਸੀ, ਬੁਰੀ ਤਰ੍ਹਾਂ।

ਸਹਿਜ ਸੁਭਾ ਪਤਨੀ ਨੇ ਇਹ ਗਲ ਓਮਾਂ ਨੰਦ ਨੂੰ ਸੁਣਾ ਦਿਤੀ.. ਅਤੇ ਪਤਾ ਨਹੀਂ ਕਿਉਂ ? ਓਮਾਂ ਨੰਦ ਦੇ ਦਿਲ ਨੂੰ ਬੜੀ ਠੇਸ ਲਗੀ। ਉਸ ਦੇ ਦਿਲ ਵਿਚ ਇਕ ਵਹਿਮ ਜਿਹਾ ਬੈਠ ਗਿਆ। ਗਵਾਂਢੀ ਖੂਬਸੂਰਤ ਬਹੁਤ ਸੀ; ਕੁਛ ਧਨਵਾਨ ਵੀ ਸੀ। ਓਮਾਂ ਨੰਦ ਦੇ ਦਿਲ ਵਿਚ ਗਲ ਘਰ ਕਰ ਗਈ ਕਿ ਉਸ ਦੀ ਪਤਨੀ ਬਦਚਲਣ ਹੈ।...ਸੀ ਨਾ ਬੇਵਕੂਫੀ ਉਸ ਦੀ, ਪਰ 'ਬਹੁਤੇ ਪਿਆਰ ਵਾਲੀ ਥਾਂ ਉਤੇ ਵਹਿਮ ਨੱਠਾ ਆ ਜਾਂਦਾ ਹੈ।'

ਇਕ ਦਿਨ ਆਪਣੇ ਕੋਲ ਸੱਦ ਕੇ, ਉਸ ਨੂੰ ਇਹ ਸਾਰੀ ਗਲ ਸੁਣਾ ਦਿਤੀ ਮੈਂ। ਸੁਣਦਿਆਂ ਹੀ ਓਮਾਂ ਨੰਦ ਕੁਝ ਚਿਰ ਭੌਂਦਲਿਆ ਹੋਇਆ ਮੇਰੇ ਵਲ ਤਕਦਾ ਰਿਹਾ, ਫੇਰ ਬੜੀ ਦਰਦ ਭਰੀ ਆਵਾਜ਼ ਵਿਚ ਹਉਕਾ ਭਰ ਕੇ ਬੋਲਿਆ, 'ਉਫ ! ਤੁਹਾਡੇ ਤਕ ਵੀ ਇਹ ਗੱਲ ਪਹੁੰਚ ਗਈ; ਉਫ!' ਅਤੇ ਛਾਤੀ ਉਤੇ ਹਥ ਰਖ ਕੇ ਉਹ ਲੜ ਖੜਾਉਂਦਾ ਕਮਰੇ ਤੋਂ ਬਾਹਰ ਹੋ ਗਿਆ। ਮੇਰਾ ਤੇ ਉਸਦਾ ਇਹ ਆਖਰੀ ਮੇਲ ਸੀ।

ਥੋੜੇ ਦਿਨਾਂ ਪਿਛੋਂ ਸੁਣਿਆਂ ਕਿ ਉਹ ਮਰ ਗਿਆ ਹੈ। ਮੈਨੂੰ ਬੜਾ ਦੁਖ ਹੋਇਆ। ਉਸ ਬਾਰੇ ਵੀ, ਉਸ ਦੀ ਪਤਨੀ ਬਾਰੇ ਵੀ, ਵਿਚਾਰੀ ਕੀ ਕਰੇਗੀ !

ਏਸੇ ਲਈ ਤਰਸ ਖਾ ਕੇ ਮੈਂ ਆਪ ਉਸ ਦੇ ਕੋਲ

ਗਿਆ। ਵੇਖਿਆ ਉਸ ਸੁੰਦਰੀ ਨੇ ਰੋ ਰੋ ਕੇ ਆਪਣੀਆਂ ਅੱਖਾਂ ਸੁਜਾ ਲੀਤੀਆਂ ਹੋਈਆਂ ਸਨ।

'ਦੇਖ ਬੀਬਾ!' ਮੈਂ ਦੁਖ ਵੰਡਾਵੀਂ ਆਵਾਜ਼ ਵਿਚ ਕਿਹਾ, 'ਜਦ ਤਾਈਂ ਤੈਨੂੰ ਲੋੜ ਹੋਵੇ, ਓਮਾਂ ਨੌਂਦ ਦੀ ਤਨਖਾਹ ਜਿੰਨੇ ਪੈਸੇ ਮੇਰੇ ਕੋਲੋਂ ਮੰਗਵਾ ਲਿਆ ਕਰੀਂ।'

ਓਸ ਨੇ ਸਿਰ ਧਰਤੀ ਵਿਚ ਗਡ ਲੀਤਾ—'ਤੁਸੀਂ ਮਾਲਕ ਹੋ।' ਇਹ ਕਿਹਾ ਅਤੇ ਫੁਟ ਫੁਟ ਕੇ ਰੋ ਪਈ।

ਉਸ ਤੋਂ ਪਿਛੋਂ ਉਹ ਹਰ ਮਹੀਨੇ ਰੁਪੈ ਲੈਣ ਆਉਂਦੀ ਅਰ ਲੈ ਕੇ ਚਲੀ ਜਾਂਦੀ। ਪਰ ਦੂਜੇ ਹੀ ਮਹੀਨੇ......

ਉਹ ਕੁਝ ਬਦਲ ਜਹੀ ਗਈ ਸੀ। ਕਪੜੇ ਵੀ ਸਾਫ਼ ਸਨ, ਤੇਲ, ਕੰਘੀ ਅਤੇ ਹਾਂ ਅਤਰ ਵੀ ਸੀ। ਤੀਜੇ ਮਹੀਨੇ ਤਾਂ..

ਉਸ ਦੀਆਂ ਅੱਖੀਆਂ ਵਿਚ ਹਾਸਾ, ਛੁਲ ਛੁਲ, ਅਤੇ ਹੋਰ ਪਤਾ ਨਹੀਂ ਕੀ ਕੀ ਸੀ।

ਮੇਰਾ ਮਨ ਪਤਾ ਨਹੀਂ ਕਿਵੇਂ ਕਿਵੇਂ ਹੋਣ ਲਗਾ। ਸੁੰਦ੍ਰ ਤਾਂ ਉਹ ਸੀ ਹੀ ਅਤੇ ਹੁਣ ਤਾਂ ਸੁੰਦਰਤਾ ਨੂੰ ਚਾਰ ਚੰਨ ਲਗੇ ਹੋਏ ਸਨ, ਮੇਰੇ ਵਰਗੇ ਮਨ ਨੂੰ ਵੀ ਖਿਚਣ ਲਈ।

'ਤੁਸੀਂ ਬੜੇ ਚੰਗੇ ਹੋ...' ਉਸ ਨੇ ਕਿਹਾ।

'ਨਹੀਂ...ਨਹੀਂ...' ਮੈਂ ਜਲਦੀ ਨਾਲ ਕਿਹਾ। ਉਸ ਨੇ ਮੇਰੀ ਗਲ ਨੂੰ ਵਿਚੋਂ ਹੀ ਕਟ ਕੇ ਕਿਹਾ, 'ਕਾਸ਼ ! ਮੈਂ ਵੀ ਤੁਹਾਡੀ ਕੋਈ ਸੇਵਾ ਕਰ ਸਕਦੀ! ਤੁਹਾਡੇ ਕਿਸੇ ਕੰਮ ਆ ਸਕਦੀ!' ਉਸ ਨੇ ਮੂੰਹ ਨਾਲ ਤੇ ਇਹ ਲਫਜ਼ ਕਹੇ ਪਰ ਅਖੀਆਂ ਨੂੰ ਮੇਰੀਆਂ ਅਖੀਆਂ ਵਿਚ ਪਾ ਕੇ ਉਸ ਨੇ ਹੋਰ ਹੀ ਕੁਝ ਕਹਿ ਦਿਤਾ।

ਮੈਂ ਘਬਰਾ ਗਿਆ, ਪਿਆਰ ਰਾਹੀਂ ਕਾਮ ਆਪਣੇ ਡੋਰੇ ਸੁਟ ਰਿਹਾ ਸੀ ਨਾ ! ਮੈਂ ਛੇਤੀ ਨਾਲ ਕਿਹਾ, 'ਨਹੀਂ, ਨਹੀਂ...ਰਵੀਆਂ ! (ਇਹੋ ਉਸ ਦਾ ਨਾਮ ਸੀ)...ਹੁਣ ਤੂੰ ਜਾਹ, ਦੇਰ ਹੋ ਰਹੀ ਹੈ।'

ਉਹ ਉਠ ਖਲੋਤੀ...ਪਰ ਬਾਹਰ ਜਾਣ ਦੀ ਥਾਂ ਉਹ ਮੇਰੇ ਕੋਲ ਆ ਕੇ ਖਲੋ ਗਈ, ਮੈਂ ਵੀ ਖਲੋ ਗਿਆ।

ਉਸ ਦੇ ਬੁਲ ਖੁਲ੍ਹੇ ਸਨ...ਮੁਸਕ੍ਰਾਂਦੇ ਹੋਏ। ਮੈਂ ਉਸ ਦੀ ਛਾਤੀ ਨੂੰ ਹੌਲੀ ਹੌਲੀ, ਉਤਾਂਹ, ਥਲੇ, ਹੁੰਦਿਆਂ ਵੇਖ ਰਿਹਾ ਸਾਂ...ਕੰਨਾਂ ਵਿਚ ਸਾਂ ਸਾਂ ਹੋ ਰਹੀ ਸੀ ਉਸ ਵੇਲੇ...

ਸ਼ਰਮ ਨਾਲ ਮੈਂ ਪਾਣੀ ਪਾਣੀ ਹੋ ਗਿਆ। ਮਨ ਵਿਚੋਂ ਆਵਾਜ਼ ਆਈ—'ਓਮਾਂ ਨੰਦ ਦੀ ਪਤਨੀ. ਹਾਂ...ਇਹ ਤਾਂ ਤੇਰੇ ਨੌਕਰ ਦੀ ਪਤਨੀ ਹੈ...!'

'ਪਰ ਇਹ ਸਭ ਕੁਝ ਤੂੰ ਕਿਉਂ ਕਰਦੀ ਹੈਂ ?' ਮੈਂ ਪੁਛਿਆ ਅਤੇ ਉਹ ਜਾਂਦੀ ਜਾਂਦੀ ਰੁਕ ਗਈ।

'ਜੀ ! ਉਹਨਾਂ ਨੇ ਮੇਰੇ ਤੇ ਸੰਦੇਹ ਕਰ ਕੇ ਆਪਣੀ ਜਾਨ ਦਿਤੀ...ਅਤੇ ਮੈਨੂੰ ਇਕ ਛਡ ਕੇ ਦਸਾਂ ਦੀ ਮਰਜੀ ਉਤੇ ਛਡ ਗਏ। ਮੈਂ ਵੀ ਜਾਂ ਤਾਂ ਮਰ ਸਕਦੀ ਸਾਂ, ਜਾਂ ਚੁਪ ਚਾਪ ਲੋਕਾਂ ਦਾ ਖਡੌਣਾ ਬਣਦੀ। ਏਸ ਨਾਲੋਂ ਚੰਗਾ ਹੈ, ਮੈਂ ਸੋਚਿਆ,-ਕਿਉਂ ਨਾ-ਜਦ ਇਹ ਕੰਮ ਕਰਨਾ ਹੀ ਹੈ.....ਤਾਂ ਕਿਉਂ ਨਾ ਓਸ ਦਾ ਸੌਦਾ ਕੀਤਾ ਜਾਵੇ।

ਇਹ ਕਹਿ ਕੇ ਉਹ ਚਲੀ ਗਈ ਅਤੇ ਮੈਂ ਸੋਚਦਾ ਰਿਹਾ 'ਓਮਾਂ ਨੰਦ ਦੇ ਆਤਮ ਘਾਤ ਨਾਲ ਕੀ ਲਾਭ ਹੋਇਆ !'



# ਗੰਗਾ

ਸੰਨਿਆਸੀ ਨੇ ਮੇਰੇ ਹਥ ਦੀ ਦਰਦ ਵਾਲੀ ਥਾਂ ਨੂੰ ਵੇਖ ਕੇ ਮੇਰੇ ਪਿਤਾ ਨੂੰ ਕਿਹਾ, 'ਏਸ ਦਾ ਰੋਗ ਨਹੀਂ ਹਟ ਸਕੇਗਾ, ਤੁਹਾਡੇ ਪੁਤਰ ਕੋਲੋਂ ਏਸ ਹਥ ਨਾਲ ਕੋਈ ਭੈੜਾ ਕਰਮ ਹੋ ਚੁਕਾ ਹੈ, ਏਸ ਲਈ ਇਹ ਪੀੜ ਹੁਣ ਕਰਮ ਰੋਗ ਬਣ ਚੁਕੀ ਹੈ–' ਅੰਦਰ ਮੇਰੀ ਪਤਨੀ ਵੀ ਬੈਠੀ ਸੁਣ ਰਹੀ ਸੀ। ਮੈਂ ਸੋਚਿਆ ਉਹ ਮਨ ਵਿਚ ਕੀ ਕਹਿੰਦੀ ਹੋਵੇਗੀ ਕਿ ਮੈਂ ਪਾਪੀ ਹਾਂ। ਪਿਤਾ ਜੀ ਵੀ ਮੇਰੇ ਮੂੰਹ ਵਲ ਤਕੇ,ਇਵੇਂ ਜਿਵੇਂ ਉਹ ਕੁਝ ਪੜ੍ਹ ਲੈਣਾ ਚਾਹੁੰਦੇ ਸਨ। 'ਬੇਟਾ, ਮਾਲਾ ਲੈ ਕੇ ਏਸੇ ਹਥ ਨਾਲ ਫੇਰਿਆ ਕਰ, ਰਾਮ ਦਾ ਨਾਮ ਲਿਆ ਕਰ–ਹਰ ਹਰ ਗੰਗੇ ਕਹਿਆ ਕਰ। ਗੰਗਾ ਜਲ ਦੇ ਛਿਟੇ ਦਿਆ ਕਰ, ਏਸ ਹਥ ਉਤੇ ਸ਼ਾਇਦ ਪ੍ਰਮਾਤਮਾਂ ਮੇਹਰ ਕਰ ਦੇਵੇ!' ਅਤੇ ਇਹ ਕਹਿ ਕੇ ਸੰਨਿਆਸੀ ਚਲਾ ਗਿਆ। ਪਿਤਾ ਜੀ ਵੀ ਸੋਚਦੇ ਰਹੇ–ਮੈਂ ਵੀ। ਅੱਜ ਪੰਜ ਵਰ੍ਹੇ ਤੋਂ ਮੇਰੇ ਸੱਜੇ ਹਥ ਦੀਆਂ ਪਹਿਲੀਆਂ ਚਾਰ ਉਂਗਲਾਂ ਵਿਚ ਸੁਕੀ ਦਰਦ ਹੋ ਰਹੀ ਸੀ। ਅਨੇਕਾਂ ਡਾਕਟਰ, ਹਕੀਮ, ਵੈਦ, ਫਕੀਰ ਸੰਤ ਟੋਲ ਮਾਰੇ, ਕੋਈ ਦੱਸ ਨਹੀਂ ਸੀ ਸਕਿਆ, ਏਸ ਸੁਕੀ ਪੀੜ ਬਾਰੇ। ਹਥ ਨੌਂ ਬਰ ਨੌਂ ਸੀ, ਕੋਈ ਸੋਜ਼ ਨਹੀਂ ਸੀ, ਕੋਈ ਲਾਲੀ ਨਹੀਂ ਸੀ,ਕੋਈ ਕੁਝ ਨਹੀਂ ਸੀ,ਕੋਈ ਦਸਦਾ ਵੀ ਕੀ। (ਫੋਟੋ) ਐਕਸਰੇ ਵੀ ਤਾਂ ਕੁਝ ਦੱਸ ਨਹੀਂ ਸੀ ਸਕਿਆ–ਅਤੇ ਅੱਜ ਇਹ ਸੰਨਿਆਸੀ ਕੁਝ ਹੋਰ ਹੀ ਦੱਸ ਗਿਆ। ਮੈਂ ਪਿਤਾ ਵਲ

ਤਕਿਆ। ਉਹ ਵੀ ਮੇਰੇ ਕੋਲੋਂ ਪੁਛਦੇ ਪ੍ਰਤੀਤ ਹੋ ਰਹੇ ਸਨ ਕਿ ਮੈਂ ਏਸ ਹਥ ਨਾਲ ਕੀ ਪਾਪ ਕੀਤਾ ਹੈ ? ਪਰ ਸੰਨਿਆਸੀ ਦੇ ਦਸੇ ਹੋਏ ਇਲਾਜ ਨੇ, ਗੰਗਾ-ਜਲ ਦੇ, ਸ਼ਬਦਾਂ ਨੇ ਮੇਰੇ ਅੰਦਰ ਹਨੇਰੀ ਜਹੀ ਵਗਾ ਦਿਤੀ। ਮੈਨੂੰ ਭੁਲੀਆਂ ਹੋਈਆਂ ਗਲਾਂ ਯਾਦ ਆਉਣ ਲਗ ਪਈਆਂ—! ਪਿਤਾ ਜੀ ਨੇ ਪੁਛਿਆ, ਕਾਕਾ ! ਯਾਦ ਕਰ ਖਾਂ, ਤੂੰ ਕਿਸੇ ਫਕੀਰ ਨੂੰ ਰੋੜਾ ਤਾਂ ਨਹੀਂ ਸੀ ਮਾਰਿਆ ਏਸ ਹਥ ਨਾਲ ਕਦੀ, ਕਿਸੇ ਕੀੜੇ ਕਾਢੇ ਨੂੰ ਤਾਂ ਨਹੀਂ ਸੀ ਮਾਰਿਆ ?" 'ਹੋ ਸਕਦਾ ਹੈ !' ਕਹਿ ਕੇ ਮੈਂ ਘਾਬਰਿਆ ਹੋਇਆ ਅੰਦਰ ਪਤਨੀ ਕੋਲ ਚਲਾ ਆਇਆ। ਏਸ ਵੇਲੇ ਮੇਰੇ ਹਥ ਵਿਚ ਬਹੁਤ ਵਧੇਰੇ ਪੀੜ ਹੋ ਰਹੀ ਸੀ। ਅੰਦਰ ਆਉਂਦਿਆਂ ਹੀ ਪਤਨੀ ਨੇ ਵੀ ਪੁਛਣਾ ਸ਼ੁਰੂ ਕਰ ਦਿਤਾ। 'ਤੁਸੀਂ ਯਾਦ ਕਰੋ ਸ਼ਾਇਦ ਕੋਈ ਅਚੇਤ ਪਾਪ ਹੋ ਹੀ ਗਿਆ ਹੋਵੇ। ਹੋ ਸਕਦਾ ਹੈ ਕਿ ਦਿਲੋਂ ਗੱਲ ਕਢਣ ਨਾਲ ਪਾਪ ਦਾ ਪਸ਼ਚਾਤਾਪ ਹੋ ਜਾਵੇ ਤੇ ਤੁਹਾਨੂੰ ਆਰਾਮ ਆ ਜਾਵੇ—' ਮੇਰੀ ਜ਼ੋਰ ਦੀ ਚੀਕ ਨਿਕਲ ਗਈ। ਅੱਜ ਵਰਗੀ ਲੀਹ ਅਗੇ ਕਦੀ ਨਹੀਂ ਪਈ ਪਈ ਸੀ। ਆਰਾਮ ਆ ਜਾਣ ਦੀ ਆਸ ਨਾਲ ਮੇਰੇ ਮਨ ਵਿਚ ਆਈਆਂ ਹੋਈਆਂ ਗਲਾਂ ਬਾਹਰ ਨਿਕਲਣ ਲਈ ਵਿਆਕੁਲ ਹੋ ਗਈਆਂ। ਮੈਂ ਵਿਲਕ ਕੇ ਕਿਹਾ 'ਸ਼ੁਕਲ ! ਅੱਜ ਮੈਂ ਜ਼ਰੂਰ ਆਪਣੇ ਮਨ ਦਾ ਭਾਰ ਹੌਲਾ ਕਰਾਂਗਾ। ਸੰਨਿਆਸੀ ਸੱਚ ਆਖ ਗਿਆ ਹੈ-ਮੈਂ ਏਸ ਹਥ ਨਾਲ ਇਕ ਘੋਰ ਪਾਪ ਕੀਤਾ ਹੈ—'ਸ਼ੁਕਲਾਂ ਹੈਰਾਨ ਹੋ ਕੇ ਮੇਰੇ ਮੂੰਹ ਵਲ ਤਕਣ ਲਗ ਪਈ। ਮੈਂ ਫੇਰ ਕਿਹਾ— 'ਪਿਤਾ ਜੀ ਦੇ ਸਾਹਮਣੇ ਇਹ ਸਭ ਕੁਝ ਨਹੀਂ ਸਾਂ ਦੱਸ

ਸਕਦਾ ਮੈਂ ਪਰ ਤੈਨੂੰ ਅੱਜ ਸਭ ਕੁਝ ਦੱਸ ਦੇਵਾਂਗਾ, ਭਾਵੇਂ ਤੂੰ ਵੀ ਮੈਨੂੰ ਘ੍ਰਿਣਾ ਕਰਨ ਲਗ ਪਵੇਂ......ਮੈਂ ਕਹਿਣਾ ਸ਼ੁਰੂ ਕੀਤਾ, 'ਸ਼ੁਕਲ ! ਮੈਂ ਓਦੋਂ ਯਾਰਵੀਂ ਜਮਾਤ ਵਿਚ ਪੜ੍ਹਿਆ ਕਰਦਾ ਸਾਂ। ਕਾਲਜ ਤੋਂ ਆ ਕੇ ਬਸ ਘਰ ਹੀ ਮੇਰਾ ਠਿਕਾਣਾ ਸੀ। ਅਤੇ ਉਹ ਕਾਲੇ ਕਾਲੇ ਵਾਲਾਂ ਵਾਲੀ, ਉਪਰ ਕਪੜੇ ਸੁਕਣੇ ਪਾਉਣ ਆਉਂਦੀ। ਵਾਲ ਹਵਾ ਨਾਲ ਚੋਹਲ ਕਰਦੇ, ਉਸ ਦੇ ਕਪੜੇ ਵੀ ਉਡ ਕੇ ਪਰੀਆਂ ਦੇ ਖੰਭ ਬਣ ਜਾਂਦੇ ਅਤੇ ਮੈਂ ਉਸ ਵਲ ਵੇਖਦਾ ਹੀ ਰਹਿੰਦਾ, ਲੁਕ ਕੇ।

ਹਰ ਵੇਲੇ ਕਪੜਿਆਂ ਨੂੰ ਬੰਨੇ ਤੇ ਸੁਕਣੇ ਪਾ ਕੇ, ਆਪਣੇ ਲੰਮੇ ਵਾਲਾਂ ਨੂੰ ਉਹ ਛੰਡਦੀ ਅਤੇ ਨਾਲ ਹੀ ਚੁਫੇਰੇ ਨਿਗਾਹ ਫੇਰਦੀ, ਕਿਸੇ ਓਪਰੇ ਨੂੰ ਆਸੇ ਪਾਸੇ ਨਾ ਵੇਖ ਕੇ ਗਾਉਣ ਲਗ ਪੈਂਦੀ, ਹੌਲੀ ਹੌਲੀ ਤੇ ਫੇਰ ਜ਼ਰਾ ਉਚੀ ਉਚੀ, ਉਹ ਵੀ ਧੀਮੀ ਸੁਰ ਨਾਲ, ਜਿਸ ਨੂੰ ਕੋਈ ਸੁਣ ਨਾ ਸਕੇ, ਪਰ ਮੈਂ ਸ਼ੁਕਲ ! ਮੈਂ ਇਕ ਬਾਰੀ ਦੀ ਆੜ ਵਿਚ ਬੈਠਾ ਸਭ ਕੁਝ ਸੁਣਦਾ, ਸਭ ਕੁਝ ਵੇਖਦਾ ਰਹਿੰਦਾ। ਉਹ ਮੈਨੂੰ ਵੇਖ ਨਾ ਸਕਦੀ, ਨਾ ਹੀ ਉਸ ਨੇ ਕਦੀ ਇਹ ਸੋਚਿਆ ਕਿ ਕੋਈ ਬਾਰੀ ਦੇ ਪਿਛੇ ਲੁਕ ਕੇ ਉਸ ਨੂੰ ਸਦਾ ਹੀ ਵੇਖਿਆ ਕਰਦਾ ਹੈ..... ਉਸ ਦੇ ਦਰਦਾਂ ਭਰੇ ਗੀਤ ਸੁਣਿਆ ਕਰਦਾ ਹੈ। ਜਦ ਉਹ ਗਾਉਣ ਲਗਦੀ ਤਾਂ ਉਸ ਦੇ ਮਨ ਮੋਹਣੇ ਰੂਪ ਨੂੰ ਚਾਰ ਚੰਨ ਲਗ ਜਾਂਦੇ। ਉਸ ਦੇ ਸੁਹੱਪਣ ਉਤੇ ਉਦਾਸੀਆਂ ਦੇ ਬੱਦਲ ਛਾ ਜਾਂਦੇ। ਉਸ ਦੀਆਂ ਸ਼ਰਮੀਲੀਆਂ ਅੱਖੀਆਂ ਗਿਲੀਆਂ ਹੋ ਜਾਂਦੀਆਂ। ਇਉਂ ਪ੍ਰਤੀਤ ਹੁੰਦਾ ਕਿ ਉਸ ਦੇ ਕੋਮਲ ਮਨ ਨੂੰ ਕਿਸੇ ਨੇ ਬੜੀ ਸੱਟ ਮਾਰੀ ਹੈ।

ਰੋਜ਼ ਵਾਂਗ ਇਕ ਦਿਨ ਉਹ ਆਈ। ਹਵਾ ਦੇ ਝੋਕੇ ਉਸ ਦੇ ਕਪੜਿਆਂ ਨਾਲ ਤੇ ਵਾਲਾਂ ਨਾਲ ਉਵੇਂ ਹੀ ਸ਼ਰਾਰਤਾਂ ਕਰ ਰਹੇ ਸਨ। ਕਪੜੇ ਬੰਨੇ ਉਤੇ ਰੱਖ ਕੇ ਉਹ ਇਕ ਪਾਸੇ ਬੈਠ ਗਈ। ਹਵਾ ਜੋਰਾਂ ਤੇ ਸੀ। ਉਸ ਦੇ ਲੰਮੇ ਲੰਮੇ ਵਾਲ ਹਵਾ ਵਿਚ ਉਡ ਰਹੇ ਸਨ। ਮੈਂ ਆਪਣੀ ਥਾਂ ਤੇ ਖਲੋਤਾ ਵੇਖ ਰਿਹਾ ਸਾਂ ਨਿਤ ਵਾਂਗ, ਇਹ ਸਭ ਕੁਝ। ਤਦ ਉਹ ਗਾਉਣ ਲਗ ਪਈ......'ਲਿਟ ਉਲਝੀ ਸੁਲਝਾ ਜਾ ਬਾਲਮ, ਮੇਰੇ ਹਾਥੋਂ ਮੇਂ ਮਹਿੰਦੀ ਲਗੀ ਹੈ।'......ਅਤੇ ਮੈਂ ਸੋਚਣ ਲਗਾ, ਹਵਾ ਦੇ ਬੁਲਿਆਂ ਨੇ ਸੁੰਦਰ ਲਟਾਂ ਨੂੰ ਉਲਝਾ ਤੇ ਜ਼ਰੂਰ ਦਿਤਾ ਹੈ ਪਰ ਉਸ ਦੇ ਹਥਾਂ ਤੇ ਮਹਿੰਦੀ ਤਾਂ ਨਹੀਂ ਲਗੀ ਹੋਈ। ਉਹ ਚਾਹਵੇ ਤਾਂ ਆਪਣੇ ਹੀ ਹਥਾਂ ਨਾਲ ਉਲਝੀਆਂ ਹੋਈਆਂ ਲਿਟਾਂ ਨੂੰ ਸੁਲਝਾ ਸਕਦੀ ਹੈ ... ਉਸੇ ਵੇਲੇ ਮੈਨੂੰ ਆਪਣੀ ਭੁਲ ਪ੍ਰਤੀਤ ਹੋਈ ਜਿਵੇਂ ਕੋਈ ਕਹਿਣ ਲਗਾ ਆਪਣੀਆਂ ਉਲਝਣਾਂ ਨੂੰ ਆਪਣੇ ਹਥੀਂ ਸੁਲਝਾਉਣ ਨਾਲ ਕੀ ਲਾਭ। ਉਸ ਨੂੰ ਤਾਂ ਏਸ ਕਾਰਜ ਵਾਸਤੇ ਇਕ ਸਾਥੀ ਦੀ ਲੋੜ ਹੈ ਜੋ ਦਿਆਲਤਾ ਕਰ ਕੇ ਉਸ ਦੇ ਕਾਲੇ ਕਾਲੇ, ਸੋਹਣੇ-ਸੋਹਣੇ ਵਾਲਾਂ ਨੂੰ ਹਵਾ ਦੇ ਝੋਕਿਆਂ ਦੀਆਂ ਚਪੇੜਾਂ ਤੋਂ ਬਚਾ ਲਵੇ। ਜਦ ਅੜਕਾਂ ਪੈ ਵੀ ਜਾਣ ਤਾਂ ਉਹ ਉਂਗਲੀਆਂ ਦੀ ਛੋਹ ਨਾਲ ਕਢ ਦੇਵੇ, ਅੜਕਾਂ।

ਫੇਰ ਇਕ ਹੋਰ ਦਿਨ ਦੀ ਗੱਲ ਹੈ। ਉਹ ਛਤ ਤੇ ਆ ਕੇ ਆਪਣਾ ਕੰਮ ਕਰਦੀ ਹੋਈ ਹੌਲੀ ਹੌਲੀ ਗੁਨਗੁਨਾਉਣ ਲਗੀ—ਸ਼ੁਕਲ ! ਉਹ ਗੀਤ ਦਰਦਾਂ ਦਾ ਭਰਿਆ ਹੋਇਆ

ਸੀ। ਮੈਨੂੰ ਗੀਤ ਤਾਂ ਯਾਦ ਨਹੀਂ ਰਿਹਾ ਪਰ ਹਾਂ, ਉਸ ਦਾ ਕੁਝ ਕੁ ਭਾਵ ਦਸਦਾ ਹਾਂ 'ਮੇਰੇ ਰੁਸੇ ਹੋਏ ਪ੍ਰੀਤਮ! ਤੂੰ ਤਾਂ ਰੁਸ ਕੇ ਚਲਾ ਗਿਉਂ, ਪਰ ਇਹ ਹਵਾ.. ਇਹ ਅੰਬਾਂ ਦੀਆਂ ਡਾਲਾਂ, ਕੋਇਲ ਦੀਆਂ ਕੂਕਾਂ, ਪਪੀਹੇ ਦੀ ਪੀ-ਪੀ ਮੇਰੇ ਜਹੀਆਂ ਕੁੜੀਆਂ ਦੀਆ ਚੜ੍ਹ ਰਹੀਆਂ ਪੀਘਾਂ...ਮੈਨੂੰ ਮਾਰ ਰਹੀਆਂ, ਮੇਰੇ ਮੋਏ ਦਿਲ ਨੂੰ ਉਭਾਰ ਰਹੀਆਂ ਹਨ, ਤੜਫਾ ਰਹੀਆਂ ਹਨ ਪਰ ਫੇਰ ਵੀ ਮੇਰੇ ਪ੍ਰੀਤਮ...ਤੂੰ ਦੂਰ ਬੈਠਾ ਕਦੀ ਮੈਨੂੰ ਪਤਰ ਵੀ ਨਹੀਂ ਘਲਦਾ। ਤੂੰ ਹੀ ਦੱਸ ਮਾਹੀ, ਉਨ੍ਹਾਂ ਦਿਨਾਂ ਦੀ ਯਾਦ ਕਿਵੇਂ ਭੁਲਾਂ, ਜਦ ਤੁਸੀਂ ਮੇਰੇ ਕੋਲ ਸੋ, ਮੈਂ ਗਾਂਦੀ ਸਾਂ, 'ਮੈਂ ਬਨੂੰ ਨਦੀ! ਤੁਸੀ ਗਾਂਦੇ ਸੋ, 'ਮੈਂ ਬਨੂੰ ਕਿਨਾਰਾ!' ਹੁਣ ਮੈਂ ਕੰਢੇ ਤੋਂ ਬਿਨਾਂ ਨਦੀ ਹਚਕੋਲੇ ਖਾਂਦੀ ਉਰਾਰ ਪਾਰ ਉਡਦੀ ਰਹਿੰਦੀ ਹਾਂ ਪਰ ਤੂੰ ਨਿਰਮੋਹੀ ਪ੍ਰੀਤਮ, ਤੂੰ ਐਨਾ ਕਿਉਂ ਰੁਸ ਗਿਉਂ...ਦਇਆ ਕਰ ਤੂੰ ਨਹੀਂ ਆਉਣਾ ਤੇ ਮੈਨੂੰ ਹੀ ਸੱਦ ਲੈ...ਕੋਲ।'

ਸ਼ੁਕਲ! ਗਾਂਦਿਆਂ ਗਾਂਦਿਆਂ ਉਸਦਾ ਕੰਠ ਭਾਰਾ ਹੋ ਗਿਆ। ਅਖਾਂ ਛੰਮ ਛੰਮ ਨੀਰ ਵਗਾਉਣ ਲੱਗ ਪਈਆਂ। ਆਪਣੀ ਧੋਤੀ ਦੇ ਪਲੇ ਨਾਲ ਉਸ ਨੇ ਅਖੀਆਂ ਪੂੰਝੀਆਂ, ਮੈਂ ਸੋਚਣ ਲਗਾ-ਆਖਿਰ ਕਿਉਂ? ਇਹ ਇਹੋ ਜਹੇ ਗੀਤ ਕਿਉਂ ਗਾਂਦੀ ਹੈ, ਜਿਨ੍ਹਾਂ ਵਿਚ ਕੇਵਲ ਤੜਫ ਅਤੇ ਪੀੜ ਹੀ ਪੀੜ ਭਰੀ ਹੁੰਦੀ ਹੈ।... ਇਉਂ ਮੈਂ ਉਸ ਨੂੰ ਵੇਖਦਾ, ਉਸ ਦੇ ਰੋਣੇ ਸੁਣਦਾ। ਉਸ ਨੂੰ ਰੋਂਦਿਆਂ ਵੇਖ, ਮੇਰਾ ਹਿਰਦਾ ਵੀ ਰੋ ਉਠਦਾ...ਅਤੇ ਮੈਂ ਜ਼ੋਰ ਦੀ ਕਹਿ ਦੇਣਾ ਚਾਹੁੰਦਾ-'ਨਾ ਗਾ ਇਹੋ ਜਹੇ ਗੀਤ!' ਪਰ ਇਹ ਕੇਵਲ ਮੈਂ ਮੂੰਹ ਦੇ ਵਿਚ ਹੀ

ਕਹਿ ਸਕਦਾ। ਭਲਾ ਮੈਂ ਉਸ ਦਾ ਕੌਣ ਹਾਂ ਜੋ ਉਸ ਨੂੰ ਗੀਤ ਗਾਉਣ ਤੋਂ ਰੋਕਾਂ। ਉਹ ਆਪਣੇ ਵਾਸਤੇ ਗੀਤ ਗਾਉਂਦੀ ਹੈ ਅਤੇ ਜੇ ਗਾਉਣ ਨਾਲ ਉਸ ਦੀਆਂ ਅਖੀਆਂ ਵਿਚੋਂ ਮੋਤੀਆਂ ਦੇ ਢੇਰ ਡਿਗਦੇ, ਤਰੇਲ ਦੇ ਤੁਪਕਿਆਂ ਵਾਂਗ ਉਸ ਦੀਆਂ ਝਿੰਮਣੀਆਂ ਨਾਲ ਅੜ ਜਾਂਦੇ ਹਨ ਤਾਂ ਏਸ ਨਾਲ ਮੈਨੂੰ ਕੀਹ ?

...ਅਤੇ ਫੇਰ ਸੋਚਦਾ ਕਿ ਮੈਂ ਮੂਰਖ ਹਾਂ । ਇਕ ਤਾਂ ਕਿਸੇ ਲੜਕੀ ਨੂੰ ਲੁਕ ਕੇ ਵੇਖਣਾ ਹੀ ਬੁਰਾ ਹੈ, ਦੂਜੇ ਇਹ ਕਿ ਜੇ ਮੈਂ ਵੇਖ ਹੀ ਲੈਂਦਾ ਹਾਂ, ਤਾਂ ਉਸ ਦੇ ਕੰਮਾਂ ਵਿਚ ਹਾਂ ਨਾਂਹ ਕਰਨ ਦਾ ਮੇਰਾ ਕੀ ਹੱਕ। ਉਸ ਦੀਆਂ ਅਖਾਂ ਵਿਚ ਹੰਝੂ ਵੇਖ ਕੇ, ਆਖਣੀਆਂ ਅਖੀਆਂ ਵਿਚ ਵੀ ਅਥਰੂ ਲੈ ਆਉਣੇ, ਇਹ ਦੁਰਬਲਤਾ ਹੈ । ਐਵੇਂ ਹੀ ਵਿਆਕੁਲ ਹੋ ਜਾਂਦਾ ਹਾਂ ਮੈਂ। ਪਰ ਉਸ ਦੇ ਹੰਝੂ ਕੇਰਨ ਤੇ ਆਪਣੀਆਂ ਅਖੀਆਂ ਨੂੰ ਗਿਲੀਆਂ ਕਰ ਲੈਣ ਨਾਲ ਮੈਨੂੰ ਕੁਝ ਅਨੰਦ ਜਿਹਾ ਪ੍ਰਤੀਤ ਹੁੰਦਾ ਸੀ। ਉਸ ਦਾ ਨਾਮ ਸੀ 'ਗੰਗਾ' । ਹਾਂ ਸ਼ੁਕਲ ! ਸੰਨਿਆਸੀ ਨੇ 'ਗੰਗਾ-ਜਲ' ਕਹਿ ਕੇ ਮੇਰੇ ਮਨ ਨੂੰ ਵੀ ਪੀੜਤ ਕਰ ਦਿਤਾ ਹੈ। ਉਸ ਨੇ ਹੀ ਮੈਨੂੰ ਮੇਰੇ ਪਾਪ ਦੀ ਯਾਦ ਕਰਵਾਈ ਹੈ।

ਇਕ ਦਿਨ ਮਾਂ ਜੀ ਦੀ ਜ਼ਬਾਨੀ ਮੈਨੂੰ ਪਤਾ ਲਗਾ ਕਿ ਗੰਗਾ ਵਿਧਵਾ ਹੈ, ਤਾਂ ਮੇਰੇ ਦਿਲ ਵਿਚ ਉਠ ਰਹੀਆਂ ਸਾਰੀਆਂ ਬੁਝਾਰਤਾਂ ਆਪੇ ਹੀ ਬੁਝੀਆਂ ਗਈਆਂ, ਅਤੇ ਪਤਾ ਨਹੀਂ ਕਿਉਂ ਜੁ ਉਸ ਪਿਆਰੀ ਪਿਆਰੀ ਅਧ ਖਿਲੀ, ਮੁਰਝਾ ਗਈ ਕਲੀ ਲਈ ਮੇਰੇ ਮਨ ਵਿਚ ਤਰਸ ਦਾ ਅਥਾਹ

ਸਾਗਰ ਲਹਿਰਾਂ ਮਾਰਨ ਲਗ ਪਿਆ, ਉਫ! ਉਸ ਦੇ ਹੰਝੂ ਇਸੇ ਕਾਰਨ ਹੀ ਰੁਕਦੇ ਨਹੀਂ ਸਨ, ਕਦੀ ਵੀ ! ਸਚ ਮੁਚ ਹੀ ਉਸ ਦਾ ਰੁਸਾ ਹੋਇਆ ਪ੍ਰੀਤਮ ਮੁੜ ਨਹੀਂ ਸੀ ਸਕਦਾ ਹੁਣ।

ਗੰਗਾ ਦਾ ਸੌਹਰਾ ਸਰਕਾਰੀ ਨੌਕਰ ਸੀ, ਬਦਲੀ ਹੋਣ ਕਰ ਕੇ, ਏਸ ਸ਼ਹਿਰ ਵਿਚ ਆ ਕੇ ਉਹ ਸਾਡੇ ਨਾਲ ਵਾਲੇ ਘਰ ਆ ਰਹੇ ਸਨ, ਕਰਾਏ। ਇਵੇਂ ਮੈਨੂੰ ਗੰਗਾ ਦੇ ਦਰਸ਼ਨ ਕਰਨ ਦਾ ਸੋਭਾਗਜ ਪਰਾਪਤ ਹੋਣਾ ਸ਼ੁਰੂ ਹੋਇਆ। ਪਹਿਲਾਂ ਪਹਿਲ ਉਸ ਨੂੰ ਮੈਂ ਕੋਠੇ ਤੇ ਹੀ ਹਵਾ ਦੀਆਂ ਲਹਿਰਾਂ ਵਿਚ ਹੀ ਤਰਦਿਆਂ ਵੇਖਿਆ ਸੀ ਅਤੇ ਨਿਤ ਦਾ ਇਹ ਮੇਰਾ ਨੇਮ ਹੋ ਗਿਆ ਸੀ। ਉਸ ਦੇ ਰੁਲਾਣ ਵਾਲੇ ਗੀਤ ਸੁਣ ਕੇ, ਰੋਜ਼ ਹੀ ਮੈਂ ਉਸ ਨੂੰ ਕੁਝ ਕਹਿਣ ਦਾ ਵਿਚਾਰ ਕਰਦਾ ਪਰ ਉਸ ਦੇ ਸਾਹਮਣੇ ਆਉਣ ਤੇ ਕੁਝ ਕਹਿ ਨਾ ਸਕਦਾ, ਮੇਰੀ ਦਿਲੀ ਚਾਹ ਸੀ ਕਿ ਉਸ ਨੂੰ ਘਟ ਤੋਂ ਘਟ ਇਹ ਜ਼ਰੂਰ ਜਤਾ ਦੇਵਾਂ ਕਿ ਕੇਵਲ ਤੂੰ ਹੀ ਨਹੀਂ ਰੋਂਦੀ। ਤੈਨੂੰ ਕਲੀ ਰੋਂਦਿਆਂ ਵੇਖ ਕੇ, ਇਕ ਦੂਜਾ ਦਿਲ ਵੀ ਲੁਕ ਕੇ ਤੇਰੇ ਨਾਲ ਅਥਰੂ ਕੇਰਿਆ ਕਰਦਾ ਹੈ। ਪਰ ਜੇ ਮੇਰੇ ਇਵੇਂ ਕਹਿਣ ਤੇ ਉਹ ਪੁਛ ਬੈਠੀ–'ਆਖਿਰ ਕਿਉਂ ..?' ਫੇਰ ਮੈਂ ਕੀ ਉਤਰ ਦੇਵਾਂਗਾ ! ਮੈਂ ਸਚਮੁਚ ਹੀ ਉਸ ਦਾ ਕੋਈ ਨਹੀਂ।

ਇਵੇਂ ਹੀ ਕਈ ਦਿਨ ਬੀਤ ਗਏ, ਇਕ ਰਾਤ ਬਿਸਤਰੇ ਉਤੇ ਲੰਮੇ ਪਿਆਂ ਹੋਇਆਂ ਮੈਨੂੰ ਫੁਰਨਾ ਫੁਰਿਆ ਕਿ ਗੰਗਾ ਨੂੰ ਜਿਵੇਂ ਕਿਵੇਂ ਹੋ ਸਕੇ ਇਕ ਪਤਰਕਾ ਜ਼ਰੂਰ ਦੇਣੀ ਚਾਹੀਦੀ ਹੈ। ਉਸ ਦੇ ਦੁਖੀ ਜੀਵਨ ਉਤੇ ਤਰਸ ਖਾਂਦੇ ਹੋਏ

ਮਨ ਦੀ ਵਿਆਕੁਲਤਾ ਦਰਸਾਉਣ ਲਈ ਦੋ ਚਾਰ ਸਤਰਾਂ ਲਿਖਣੀਆਂ ਚਾਹੀਦੀਆਂ ਹਨ, ਤਾਂ ਜੁ ਉਸ ਨੂੰ ਪਤਾ ਲਗ ਜਾਵੇ ਕਿ ਮੇਰੇ ਹਿਰਦੇ ਵਿਚ ਉਸ ਦੇ ਦੁਖ ਨੂੰ ਵੇਖ ਕੇ ਕਿੰਨੀ ਸੱਟ ਵਜਦੀ ਹੈ, ਰੋਜ਼। ਮੂਲ ਕੀ ਬਿਜਲੀ ਜਗਾ ਕੇ ਮੈਂ ਲਿਖਣ ਬੈਠਾ.......

ਸ੍ਰੀ ਮਤੀ ਗੰਗਾ !

ਚਿਰਾਂ ਤੋਂ ਰੋਜ਼ ਮੈਂ ਤੈਨੂੰ ਵੇਖਦਾ ਹਾਂ, ਤੇਰੇ ਦਿਲ-ਵਿੰਨਵੇਂ ਗੀਤ ਸੁਣਦਾ ਹਾਂ, ਅਤੇ ਜਿਸ ਵੇਲੇ ਤੂੰ ਮਨ ਦੇ ਅੰਦਰੇ ਅੰਦਰ ਅਥਰੂ ਕੇਰਿਆ ਕਰਦੀ ਹੈਂ, ਮੇਰੀਆਂ ਅਖੀਆਂ ਵੀ ਗਿਲੀਆਂ ਹੋ ਜਾਂਦੀਆਂ ਹਨ ਤੇਰੇ ਦੁਖ ਨੂੰ ਅਨੁਭਵ ਕਰਕੇ। ਮੈਂ ਜਾਣਦਾ ਹਾਂ ਕਿ ਤੇਰੀ ਚੜ੍ਹਦੀ ਜਵਾਨੀ ਨੇ ਰੱਜ ਕੇ ਪਿਆਰ ਨਹੀਂ ਲੀਤਾ, ਤਦੇ ਤਾਂ ਉਸ ਨੇ ਤੇਰੇ ਜੀਵਨ ਵਿਚ ਇਕ ਅਗ ਜੇਹੀ ਲਾ ਦਿਤੀ ਹੈ, ਜਿਸ ਦੀ ਸੜਹਾਨ ਨੂੰ ਸੀਤਲ ਕਰਨ ਲਈ, ਤੂੰ ਸਦਾ ਆਪਣੇ ਨੈਣਾਂ ਤੋਂ ਨੀਰ ਵਹਾਂਦੀ ਰਹਿੰਦੀ ਹੈਂ, ਪਰ ਗੰਗਾ..ਆਪਣੇ ਨਾਮ ਨਾਲੋਂ ਵੀ ਸੁੰਦਰ ਅਰ ਨਿਰਮਲ ਗੰਗਾ ! ਤੇਰਾ ਜੀਵਨ ਉਸ ਪਰਮਾਤਮਾਂ ਨੇ ਹਨੇਰਾ ਕਰ ਦਿਤਾ ਹੈ। ਜਿਸ ਨੂੰ ਚਾਨਣ ਦਸਣ ਲਈ ਤੈਨੂੰ ਹੋਰ ਕਿਸੇ ਦੀ ਲੋੜ ਹੈ। ਫੇਰ ਤੇਰੇ ਹਿਰਦੇ ਵਿਚ ਸੁਲਗਦੀ ਅੱਗ ਵੀ ਤਾਂ ਤੇਰੇ ਅਥਰੂਆਂ ਨਾਲ ਠੰਢੀ ਨਹੀਂ ਹੋਣ ਵਾਲੀ ! ਜੇ ਤੂੰ ਆਗਿਆ ਦੇਵੇਂ. ਗੰਗਾ ਤਾਂ ਮੈਂ ਆਪਣੇ ਆਪ ਨੂੰ ਅਰਪਨ ਕਰਾਂ। ਮੈਂ ਚਾਹੁੰਦਾ ਹਾਂ ਕਿ ਹਿਰਦੇ ਵਿਚ ਬਲ ਰਹੀ ਅਗਨੀ ਉਤੇ ਐਨਾ ਕੁ ਪਾਣੀ ਪਾ ਦੇਵਾਂ ਕਿ ਉਹ ਅਗ ਸਦਾ ਲਈ ਬੁਝ ਜਾਵੇ ਅਤੇ ਫੇਰ ਤੈਨੂੰ ਆਪਣੇ

ਹਿਰਦੇ ਵਿਚ ਜਲ ਵਾਂਗ ਸੀਤਲਤਾ ਪਰਤੀਤ ਹੋਣ ਲਗ ਪਵੇ......ਲਿਖਣਾ ਤਾਂ ਮੈਂ ਬਹੁਤ ਕੁਝ ਸੀ ਪਰ ਫੇਰ ਸਹੀ, ਜੇ ਤੂੰ ਪਰਵਾਨਗੀ ਦੇ ਕੇ ਭਰੋਸਾ ਦਵਾਇਆ ਪਿਆਰ ਬਦਲੇ ਪਿਆਰ ਦੇਣ ਦਾ।'

ਸ਼ੁਕਲਾਂ ! ਪਤ੍ਰਕਾ ਵਿਚ ਏਨਾ ਕੁਝ ਲਿਖ ਕੇ ਮੈਂ ਬਲੇ ਆਪਣੇ ਨਾਮ ਬਾਰੇ ਕੁਝ ਲਿਖਿਆ ਨਹੀਂ। ਦੂਜੇ ਦਿਨ ਜਦ ਉਹ ਨਿਤ ਵਾਂਗ ਕਪੜਿਆਂ ਨੂੰ ਸੁਕਣੇ ਪਾਉਣ ਵਾਸਤੇ ਉਪਰ ਆਈ ਤਾਂ ਮੇਰਾ ਦਿਲ ਧੱਕ ਧੱਕ ਕਰਨ ਲਗ ਗਿਆ। ਮੈਂ ਉਹ ਪਤ੍ਰਕਾ ਝਟ ਪਟ ਉਸ ਵੰਨੇ ਸੁਟ ਦੇਣਾ ਚਾਹੁੰਦਾ ਸਾਂ। ਜਲਦੀ ਨਾਲ ਏਸੇ ਲਈ ਮੈਂ ਬਾਰੀ ਦਾ ਬਹਾ ਖੋਲਿਆ ਅਤੇ ਨਾਲ ਹੀ ਪਾਣੀ ਦੀ ਭਰੀ ਸੁਰਾਹੀ ਫਰਸ਼ ਤੇ ਤੜਾਕ ਕਰਦੀ ਡਿਗ ਪਈ। ਸੁਰਾਹੀ ਦੇ ਟੁਟਣ ਦੀ ਅਵਾਜ਼ ਨਾਲ ਉਹ ਤ੍ਰੱਬਕ ਕੇ ਤਕੀ। ਚਿਠੀ ਸੁਟਦਿਆਂ ਵੀ ਸ਼ਾਇਦ ਉਸ ਨੇ ਮੈਨੂੰ ਤਕ ਲੀਤਾ। ਤਕ ਕੇ ਝਟ ਹੀ ਉਸ ਨੇ ਅਖਾਂ ਨੀਵੀਆਂ ਪਾ ਲੀਤੀਆਂ ਫੇਰ ਉਤਾਂਹ ਤਕੀ, ਉਸ ਨੇ ਮੈਨੂੰ ਵੇਖਿਆ ਅਤੇ ਮੈਂ ਉਸ ਨੂੰ. ਫੇਰ ਹੋਰ ਮੈਂ ਓਥੇ ਖਲੋ ਨਾ ਸਕਿਆ, ਪਿਛਾਂਹ ਹਟ ਕੇ ਅਰਾਮ ਕੁਰਸੀ ਤੇ ਲੇਟ ਗਿਆ ਕੁਝ ਦੇਰ ਤ੍ਰਕ ਇਵੇਂ ਹੀ ਲੇਟਿਆ ਲੇਟਿਆ ਖਿਆਲਾਂ ਦੀ ਦੁਨੀਆਂ ਵਿਚ ਲੀਨ ਰਿਹਾ, ਮੈਂ। ਫੇਰ ਖਿਆਲ ਆਇਆ ਕਿ ਸੁਰਾਹੀ ਦੇ ਪਾਣੀ ਨਾਲ ਕੁਝ ਭਿਜ ਨਾ ਗਿਆ ਹੋਵੇ ਇਹੋ ਵੇਖਣ ਲਈ ਅਗੇ ਵਧਿਆ।

ਨਿਗਾਹ ਗੰਗਾ ਦੇ ਕੋਠੇ ਤੇ ਗਈ। ਉਥੇ ਨਾ ਹੀ ਗੰਗਾ ਨਜ਼ਰੀ ਪਈ ਅਤੇ ਨਾ ਹੀ ਮੇਰੀ ਸੁਟੀ ਹੋਈ ਉਹ ਚਿਠੀ

ਪਰ ਮੇਰੀਆਂ ਕਤਾਬਾਂ ਸਾਰੀਆਂ ਗੁੜੱਚ ਹੋ ਚੁਕੀਆਂ ਸਨ, ਇਵੇਂ ਜਿਵੇਂ ਉਹ ਹੁਣੇ ਹੀ ਕਿਸੇ ਨਦੀ ਵਿਚੋਂ ਗੋਤੇ ਲਾ ਕੇ ਆਈਆਂ ਹਨ।

ਦੂਜੇ ਦਿਨ ਮੈਂ ਫੇਰ ਉਸੇ ਬਾਰੀ ਕੋਲ ਖਲੋਤਾ ਉਸ ਦੇ ਆਉਣ ਦੀ ਉਡੀਕ ਕਰਨ ਲਗਾ, ਉਹ ਦਿਨ ...ਅਗਲਾ ਦਿਨ ਉਸ ਤੋਂ ਅਗਲਾ ਦਿਨ ...ਪਰ ਗੰਗਾ ਮੁੜ ਕੋਠੇ ਤੇ ਨਹੀਂ ਆਈ। ਪੰਜਵੇਂ ਦਿਨ ਮੈਂ ਇਊਂ ਹੀ ਉਸਦੀ ਉਡੀਕ ਕਰ ਰਿਹਾ ਸਾਂ ਕਿ ਉਹ ਆਈ। ਮੇਰਾ ਮਨ ਖੁਸ਼ੀ ਨਾਲ ਨੱਚ ਉਠਿਆ। ਉਸ ਦੇ ਹਥ ਵਿਚ ਕੇਵਲ ਦੋ ਚਾਰ ਗਿੱਲੇ ਕਪੜੇ ਸਨ। ਉਹ ਮੇਰੇ ਵਲ ਤਕੀ ਅਤੇ ਤੱਕ ਕੇ ਝਟ ਹੀ ਉਸ ਨੇ ਅੱਖਾਂ ਨੀਵੀਆਂ ਪਾ ਲੀਤੀਆਂ, ਜਲਦੀ ਨਾਲ ਬੰਨੇ ਉਤੇ ਕਪੜੇ ਸੁਕਣੇ ਪਾਏ ਅਤੇ ਛੇਤੀ ਨਾਲ ਉਤਰ ਗਈ ਪਰ ਉਸ ਦੀ ਵੇਦਨਾ, ਉਸ ਦੇ ਹਿਰਦੇ ਦੀ ਜਲਨ ਅਤੇ ਉਸ ਦੀ ਤੜਫ ਦਸਣ ਲਈ ਦੋ ਅੱਥਰੂ ਉਸ ਦੀਆਂ ਅੱਖੀਆਂ ਵਿਚੋਂ ਡਿਗ ਕੇ ਉਪਰ ਛਤ ਤੇ ਹੀ ਰਹਿ ਗਏ। ਉਸੇ ਰਾਤ ਮੈਂ ਸੁਣਿਆ ਕਿ ਗੰਗਾ ਕਿਤੇ ਚਲੀ ਜਾਵੇਗੀ। ਉਨ੍ਹਾਂ ਦੇ ਘਰ ਅਗੇ ਟਾਂਗਾ ਵੀ ਆ ਖਲੋਤਾ ਸੀ, ਪਰ ਉਹ ਕਿਥੇ ਜਾ ਰਹੀ ਏ, ਕਿਉਂ ਜਾ ਰਹੀ ਏ ਮੈਨੂੰ ਕੁਝ ਪਤਾ ਨਹੀਂ ਲੱਗਾ ਅਤੇ ਨਾ ਹੀ ਮੇਰੇ ਘਰ ਦੇ ਹੋਰਨਾਂ ਜੀਆਂ ਨੂੰ ਏਸ ਬਾਰੇ ਕੁਝ ਪਤਾ ਸੀ, ਭਾਵੇਂ ਕੁਝ ਦਿਨਾਂ ਤੋਂ ਗੰਗਾ ਦੀ ਸੱਸ ਅਤੇ ਮੇਰੀ ਮਾਤਾ ਆਪਸ ਵਿਚ ਚੰਗੀਆਂ ਘੁਲ ਮਿਲ ਗਈਆਂ ਸਨ। ਮੈਂ ਝਟ ਪਟ ਚਪਲਾਂ ਪਾ ਕੇ ਘਰ ਤੋਂ ਬਾਹਰ ਸੜਕ ਤੇ ਆ ਖਲੋਤਾ। ਗੰਗਾ ਅਤੇ ਉਸਦਾ ਸੌਹਰਾ ਆ ਕੇ ਟਾਂਗੇ ਵਿਚ

ਬੈਠ ਗਏ। ਟਾਂਗਾ ਤੁਰ ਪਿਆ ਅਤੇ ਮੈਂ ਉਸ ਦੀ ਖੜ ਖੜ ਦੀ ਆਵਾਜ਼ ਸੁਣਦਾ ਉਥੇ ਹੀ ਖਲੋਤਾ ਰਿਹਾ ਕਿੰਨਾ ਚਿਰ।

ਦੂਜੇ ਦਿਨ ਗੰਗਾ ਦੀ ਸੱਸ ਦੀ ਅਵਾਜ਼ ਸਵੇਰੇ ਸਵੇਰੇ ਆਪਣੇ ਘਰ ਵਿਚ ਸੁਣ ਕੇ, ਮੈਂ ਆਪਣੇ ਕਮਰੇ ਵਿਚ ਹੀ ਤ੍ਰਬੱਕ ਪਿਆ। ਅਖਬਾਰ ਪੜ੍ਹਦਿਆਂ ਹੋਇਆਂ ਮੇਰੀ ਰੁਚੀ ਉਨ੍ਹਾਂ ਦੀਆਂ ਗਲਾਂ ਵੰਨੇ ਚਲੀ ਗਈ।

ਮਾਂ ਉਸ ਨੂੰ ਪੁਛ ਰਹੀ ਸੀ-'ਭੈਣ ! ਰਾਤੀ ਗੰਗਾ ਕਿਥੇ ਗਈ ਏ..... ?'

'ਕੀ ਦਸਾਂ ਭੈਣ !'

ਕੁਝ ਚਿਰ ਆਵਾਜ਼ ਬੰਦ ਰਹੀ-'ਓਸ ਕਲਹਿਣੀ ਨੇ ਤਾਂ ਸਾਡੇ ਖਾਨਦਾਨ ਦਾ ਨੱਕ ਵੱਢ ਦ੍ਰਿਤਾ ! ਆਉਂਦਿਆਂ ਪਹਿਲੋਂ ਮੇਰੇ ਲਾਲ ਨੂੰ ਖਾ ਗਈ। ਏਥੇ ਆਈ ਤਾਂ ਨਵੇਂ ਨਵੇਂ ਯਾਰ ਬਣਾ ਬੈਠੀ ਸੀ ਓ ! ਆਪੋ ਵਿਚ ਪਤਰ ਵਿਓਹਾਰ ਵੀ ਸ਼ੁਰੂ ਹੋ ਗਿਆ ਸੀ।'

ਮਾਂ ਨੇ ਹੈਰਾਨੀ ਨਾਲ ਕਿਹਾ-'ਨੀ ਛਡ ਪਰਾਂ ਭੈਣ !'

'ਨਹੀਂ ਨਹੀਂ, ਮੈਂ ਝੂਠ ਨਹੀਂ ਕਹਿ ਰਹੀ। ਤੈਨੂੰ ਵਿਸ਼ਵਾਸ਼ ਨਹੀਂ ਤਾਂ ਠਹਿਰ ਮੈਂ ਲਿਆ ਕੇ ਦਸਦੀ ਹ੍ਰਾਂ ਤੈਨੂੰ...' ਅਤੇ ਸ਼ੁਕਲ ਉਹ ਜਲਦੀ ਹੀ ਫੇਰ ਮੁੜ ਆਈ, ਅਤੇ ਕਹਿਣ ਲਗੀ-'ਐਹ ਵੇਖ ਗੰਗਾ ਦੀ ਕਰਤੂਤ ! ਯਾਰ ਨੇ ਕੀ ਕੀ ਲਿਖ ਘਲਿਆ ਸੂ ! ਲਿਆ ਮੈਂ ਹੀ ਸੁਣਾਵਾਂ ਤੈਨੂੰ। ਇਸ਼ਕ ਮੁਸ਼ਕ ਲੁਕਾਇਆਂ ਲੁਕਦੇ ਨਹੀਂ !'

ਉਹ ਪਤਰ ਪੜ੍ਹਨ ਲਗੀ-'ਸ੍ਰੀ ਮਤੀ ਗੰਗਾ ! ਚਿਰਾਂ

ਤੋਂ ਰੋਜ਼ ਮੈਂ ਤੈਨੂੰ ਵੇਖਦਾ ਹਾਂ......ਮੈਂ ਜਾਣਦਾ ਹਾਂ ਤੇਰੀ ਚੜ੍ਹਦੀ ਜਵਾਨੀ ਨੇ ਰੱਜ ਕੇ ਪਿਆਰ ਨਹੀਂ ਲੀਤਾ..... ਤੇਰੇ ਜੀਵਨ ਵਿਚ ਇਕ ਅੱਗ ਜਹੀ ਲਾ ਦਿਤੀ ਹੈ...ਜੇ ਤੂੰ ਆਗਿਆ ਦੇਵੇਂ ਰੰਗਾ, ਤਾਂ ਮੈਂ ਆਪਣੇ ਆਪ ਨੂੰ ਅਰਪਨ ਕਰਾਂ...ਲਿਖਣਾ ਤਾਂ ਮੈਂ ਬਹੁਤ ਕੁਝ ਸੀ ਪਰ ਫੇਰ ਸਹੀ ਜੇ ਤੂੰ ਪ੍ਰਵਾਨਗੀ ਦੇ ਕੇ ਭਰੋਸਾ ਦਵਾਇਆ, ਪਿਆਰ ਬਦਲੇ ਪਿਆਰ ਦੇਣ ਦਾ...'

ਸ਼ੁਕਲ ਪਤਰਕਾ ਦਾ ਮਜ਼ਮੂਨ ਸੁਣਦਿਆਂ ਹੀ ਮੇਰੇ ਉਤੇ ਤਾਂ ਮਾਨੋਂ ਬਿਜਲੀ ਡਿਗ ਪਈ। 'ਹੇ ਪ੍ਰਮਾਤਮਾਂ! ਇਹ ਤਾਂ ਮੇਰੀ ਸੁਟੀ ਹੋਈ ਹੀ ਚਿਠੀ ਹੈ!' ਮੈਂ ਮਨ ਹੀ ਮਨ ਵਿਚ ਇਹ ਕਹਿ ਕੇ ਠੰਡਾ ਸਾਹ ਭਰਿਆ।

'ਲਿਖਣ ਵਾਲੇ ਦਾ ਨਾਮ ਕੀ ਹੈ?' ਮਾਂ ਨੇ ਪੁਛਿਆ।

'ਜਾਣੇ ਮੇਰੀ ਜੁਤੀ...?' ਏਥੇ ਤਾਂ ਕੁਝ ਨਹੀਂ ਸੂ ਲਿਖਿਆ।'

ਉਸੇ ਵੇਲੇ ਮੇਰੇ ਹਿਰਦੇ ਅਤੇ ਏਸ ਹਥ ਵਿਚ ਇਕ ਅਕਹਿ ਪੀੜ ਉਠੀ। ਇਵੇਂ ਪ੍ਰਤੀਤ ਹੋਇਆ, ਜਿਵੇਂ ਮੈਨੂੰ ਅਨੇਕਾਂ ਠੂਹਿਆਂ ਨੇ ਇਕੋ ਵਾਰੀ ਡੰਗ ਮਾਰ ਦਿਤਾ ਹੈ। ਰੰਗਾ ਦੇ ਸੌਹਰਿਆਂ ਨੇ ਮੇਰੀ ਸੁਟੀ ਹੋਈ ਚਿਠੀ ਪੜ੍ਹ ਕੇ ਹੀ ਉਸ ਵਿਚਾਰੀ ਦੇ ਆਚਰਨ ਉਤੇ ਸ਼ੱਕ ਕੀਤਾ ਸੀ। ਉਸ ਵੇਲੇ ਰਹਿ ਰਹਿ ਕੇ ਮੇਰੇ ਮਨ ਵਿਚ ਇਹ ਖਿਆਲ ਉਠ ਰਹੇ ਸਨ:-'ਉਹ! ਮੈਂ ਇਹ ਕੀ ਅਨਰਥ ਕਰ ਸੁਟਿਆ। ਰੰਗਾ ਤਾਂ ਸਚਮੁਚ ਨਿਰਦੋਸ਼ ਹੈ। ਹਾਇ! ਭੋਲੀ ਰੰਗਾ ਦੇ ਜੀਵਨ ਵਿਚ ਮੇਰੀ ਚਿਠੀ ਨੇ ਕੰਡੇ ਖਿਲਾਰ ਦਿਤੇ! ਉਸ ਦੇ ਆਚਰਨ ਉਤੇ ਮੇਰੀ ਪਤਰਕਾ ਕਲੰਕ ਦਾ ਟਿਕਾ ਹੋ ਕੇ ਲਗ

ਗਈ। ਦੋਸ਼ ਤਾਂ ਸਾਰਾ ਮੇਰਾ ਹੈ। ਉਹ ਤਾਂ ਮੈਨੂੰ ਪਛਾਣਦੀ ਵੀ ਨਹੀਂ, ਕੇਵਲ ਮੇਰੀ ਚਿਠੀ ਦੇ ਕਾਰਨ ਉਸ ਦੇ ਘਰ ਵਾਲੇ ਉਸ ਨੂੰ ਕਲਹਿਣੀ ਸਮਝਣ ਲਗ ਪਏ ਹਨ।

ਜਿਨਾਂ ਮੈਂ ਸੋਚਦਾ ਜਾਂਦਾ ਸਾਂ ਸ਼ੁਕਲ, ਉਨਾਂ ਹੀ ਮੈਂ ਵਿਆਕੁਲ ਹੋ ਰਿਹਾ ਸਾਂ। ਮੈਂ ਅਖਾਂ ਮੀਟ ਕੇ ਅਰਾਮ ਕੁਰਸੀ ਤੇ ਲੇਟ ਗਿਆ। ਬੇਸੁਧ ਹੋਇਆ ਹੋਇਆ, ਮੈਂ ਪਿਆ ਹੋਇਆ ਸਾਂ ਪਰ ਮੇਰਾ ਹਿਰਦਾ ਰੌਲਾ ਪਾ ਪਾ ਕੇ ਕਹਿ ਰਿਹਾ ਸੀ 'ਦੋਸ਼ੀ, ਪਾਪੀ ਤੂੰ ਹੈਂ।'

ਉਸੇ ਵੇਲੇ ਮਾਂ ਨੇ ਮੇਰੇ ਕਮਰੇ ਵਿਚ ਆਉਂਦਿਆਂ ਹੋਇਆਂ ਕਿਹਾ, 'ਪੁਤਰ ਤੂੰ ਏਥੇ ਸੁਤਾ ਹੋਇਆ ਹੈਂ ? ਮੈਂ ਤਾਂ ਸਮਝਿਆ ਸੀ ਕਿ ਸੈਰ ਕਰਨ ਗਿਆ ਹੋਇਆ ਹੈ।' ਮੈਨੂੰ ਉਬਾਸੀਆਂ ਲੈਂਦਿਆਂ ਹੋਇਆਂ ਉਠਦਿਆਂ ਵੇਖ ਕੇ ਉਸ ਨੇ ਫੇਰ ਕਿਹਾ, 'ਸੁਣਿਆ ਹੀ ਕੁਝ ਪੁਤਰ ! ਗੰਗਾ ਨੂੰ ਕਲ ਪੇਕੇ ਕਢ ਦਿਤਾ ਹੈ ਉਹਨਾਂ ਨੇ, ਚਾਲ ਚਲਨ ਠੀਕ ਨਹੀਂ ਸੀ, ਉਸ ਦਾ। ਮਾਂ ਦੇ ਇਹ ਲਫਜ਼ ਮੈਨੂੰ ਇਵੇਂ ਲਗੇ ਸ਼ੁਕਲਾ ਜਿਵੇਂ ਕੋਈ ਮੇਰੇ ਸੜੇ ਹੋਏ ਹਿਰਦੇ ਉਤੇ ਲੂਣ ਦੀ ਡਲੀ ਮਲ ਰਿਹਾ ਹੈ।

ਮੈਂ ਕੁਰਸੀ ਤੇ ਬੈਠ ਕੇ ਫੇਰ ਅਖਾਂ ਮੀਟ ਲੀਤੀਆਂ। ਮਾਂ ਬਾਹਰ ਜਾਂਦੀ ਜਾਂਦੀ ਕਹਿ ਰਹੀ ਸੀ। 'ਰਾਮ, ਰਾਮ ! ਮੇਰੀ ਨੂੰਹ ਹੁੰਦੀ ਤਾਂ ਉਸ ਨੂੰ ਜ਼ਹਿਰ ਦੇ ਕੇ ਮਾਰ ਸੁਟਦੀ, ਭਾਵੇਂ ਮੈਨੂੰ ਫਾਂਸੀ ਹੀ ਨਾ ਚੜ੍ਹਨਾ ਪੈਂਦਾ !'

ਅਤੇ ਮੈਂ ਜਿਉਂ ਦਾ ਤਿਉਂ ਲੰਮਾ ਪਿਆ ਕਿਸੇ ਡੂੰਘੇ ਸਾਗਰ ਵਿਚ ਡੁਬਕੀਆਂ ਲਾ ਰਿਹਾ ਸਾਂ ਅਤੇ ਮੇਰੀਆਂ ਅੱਖਾਂ

ਤੋਂ ਦੋ ਸੋਮੇਂ ਵਗ ਰਹੇ ਸਨ, ਜਲਦੀ ਜਲਦੀ। ਇਹ ਪਤਾ ਨਹੀਂ ਕਿਉਂ ?

... ... ...

ਏਸ ਘਟਨਾ ਨੂੰ ਵਾਪਰਿਆਂ ਕਾਫੀ ਚਿਰ ਹੋ ਗਿਆ। ਮੈਂ ਗੰਗਾ ਨੂੰ ਅਤੇ ਆਪਣੇ ਕੀਤੇ ਹੋਏ ਗੁਪਤ ਅਪਰਾਧ ਨੂੰ ਭੁਲ ਜਿਹਾ ਗਿਆ ਸਾਂ। ਓਦੋਂ ਹੀ ਇਕ ਮਿਤਰ ਦੇ ਵਿਵਾਹ ਤੇ ਬਨਾਰਸ ਜਾਣਾ ਪਿਆ। ਲੜਕੀ ਵਾਲਿਆਂ ਨੇ ਜੰਞ ਦੀ ਖਾਤਰ ਵਾਸਤੇ ਮੁਜਰੇ ਦੀ ਮਹਿਫਲ ਲਾਈ ਸੀ। ਮੈਂ ਵੀ ਲਾੜੇ ਮਿਤਰ ਦੇ ਕੋਲ ਹੀ ਬੈਠਾ ਨਾਚੀ ਦੀ ਉਡੀਕ ਕਰ ਰਿਹਾ ਸਾਂ...ਘੁੰਘਰੂਆਂ ਦੀ ਛੰਨ ਛੰਨ ਹੋਈ, ਬਿਜਲੀ ਦੀ ਤੇਜ਼ ਰੋਸ਼ਨੀ ਵਿਚ ਭੜਕੀਲੇ ਸੁੰਦਰ ਬਸਤਰਾਂ ਨਾਲ ਸਜੀ ਹੋਈ ਅਪੱਛਰਾਂ, ਨਾਚੀ ਸਾਹਮਣੇ ਆ ਗਈ। ਪਰ ਉਸ ਨੂੰ ਵੇਖਦਿਆਂ ਹੀ ਇਕ ਦਮ ਜਿਵੇਂ ਕੋਈ ਭੁਲੀ ਹੋਈ ਕਹਾਣੀ ਯਾਦ ਆ ਰਹੀ ਸੀ ! ਇਹ ਤਾਂ ਜਿਵੇਂ ਗੰਗਾ ਹੀ ਹੈ...ਓਹੋ ਅਖੀਆਂ, ਓਹੋ ਮੁਸਕਾਨ ਅਤੇ ਓਹੋ ਭੋਲਾ ਪਨ !

ਮੇਰਾ ਦਿਲ ਧਕ ਧਕ ਕਰਨ ਲਗ ਪਿਆ।

ਆਖਰ ਮੇਰੇ ਕੋਲੋਂ ਨਾ ਹੀ ਰਿਹਾ ਗਿਆ। ਲਾੜੇ ਮਿਤਰ ਕੋਲੋਂ ਮੈਂ ਪੁਛਿਆ ਹੌਲੀ ਜਹੀ, 'ਕਿਉਂ ਯਾਰ ਏਸ ਦਾ ਨਾਮ ਕੀ ਹੈ ? ਕਿਥੋਂ ਦੀ ਰਹਿਣ ਵਾਲੀ ਹੈ !'

'ਮੈਨੂੰ ਤਾਂ ਪਤਾ ਨਹੀਂ" ਪਰ ਲਾੜੇ ਮਿਤਰ ਦੀ ਗਲ ਨੂੰ ਵਿਚੋਂ ਹੀ ਕਟ ਕੇ ਪਾਸ ਬੈਠੇ ਇਕ ਸਜਣ ਨੇ ਕਿਹਾ, ਜਵਾਹ ਯਾਰ ਤੁਸੀਂ ਏਸ ਨੂੰ ਨਹੀਂ ਜਾਣਦੇ! ਬਨਾਰਸ ਦੇ ਹਰ 'ਵਾਨ ਦੀ ਜ਼ਬਾਨ ਤੇ ਇਸੇ ਇਕਬਾਲ ਬਾਨੋਂ ਦਾ ਨਾਮ ਹੈ।'

ਮੈਂ ਤੜਫ ਉਠਿਆ। ਇਵੇਂ ਕਿਵੇਂ ਕਰਕੇ ਮੈਂ ਨਾਚ ਤੋਂ ਪਿਛੋਂ ਰਾਤ ਕਟੀ। ਸਵੇਰ ਹੁੰਦਿਆਂ ਹੀ ਮੈਂ ਉਸ ਦੇ ਡੇਰੇ ਪਹੁੰਚਿਆ। ਮੈਨੂੰ ਵੇਖਦਿਆਂ ਹੀ ਉਸ ਨੇ ਕਿਹਾ, ਆਈਏ। ਕੈਸੇ ਆਣਾ ਹੂਆ ?"

ਮੈਂ ਕੋਲ ਹੀ ਬੈਠਦਿਆਂ ਹੋਇਆਂ ਕਿਹਾ, 'ਇਕ ਗਲ ਪੁਛਣ ਆਇਆ ਹਾਂ ?'

'ਪੂਛੀਏ ਸ਼ੌਕ ਸੇ!' ਮੁਸਕ੍ਰਾ ਪਈ ਓਹ। ਉਸ ਦੇ ਮੋਤੀਆਂ ਵਰਗੇ ਦੰਦ ਚਮਕ ਉਠੇ।

'ਤੁਹਾਡਾ ਨਾਮ ਕੀ ਹੈ ?'

'ਬਸ ਇਤਨਾ ਹੀ...ਮੇਰਾ ਨਾਮ ਇਕਬਾਲ ਬਾਨੋਂ ਹੈ'...ਅਤੇ ਉਹ ਫੇਰ ਮੁਸਕਰਾ ਪਈ।

'ਮੈਂ ਤੁਹਾਡਾ ਅਸਲੀ ਨਾਮ ਪੁਛਣਾ ਚਾਹੁੰਦਾ ਹਾਂ ?'

ਉਹ ਇਕ ਦਮ ਤ੍ਰਬੱਕ ਪਈ। ਕੁਝ ਚਿਰ ਚੁਪ ਰਹਿਕੇ ਬੋਲੀ, 'ਯੇਹ ਏਕ ਲੰਬੀ ਕਹਾਣੀ ਹੈ। ਬਾਬੂ! ਮੈਂ ਭੂਲ ਚੁਕੀ ਹੂੰ। ਆਪਣਾ ਨਾਮ ਭੀ ਮੁਝੇ ਯਾਦ ਨਹੀਂ ਹੈ ਔਰ ਨਾ ਹੀ ਮੈਂ ਉਸੇ ਯਾਦ ਕਰਨਾ ਚਾਹਤੀ ਹੂੰ।'

'ਜੇ ਮੈਂ ਭੁਲਦਾ ਨਹੀਂ ਤਾਂ ਤੁਹਾਡਾ ਨਾਮ ਬੇਸ਼ਕ ਗੰਗਾ ਹੈ!'

ਇਕ ਵਾਰੀ ਉਹ ਫੇਰ ਤ੍ਰਬੱਕ ਪਈ ਅਤੇ ਮੇਰੇ ਵਲ ਤੱਕੀ। ਗੌਹ ਨਾਲ ਤੱਕੀ। ਕਿੰਨਾਂ ਚਿਰ ਹੀ ਤੱਕਦੀ ਰਹੀ। ਉਸ ਦੇ ਮੁਖੜੇ ਦੇ ਥੋੜੇ ਚਿਰ ਵਿਚ ਕਈ ਰੰਗ ਬਦਲੇ...ਅਤੇ ਫੇਰ ਜਿਵੇਂ ਉਸ ਦੇ ਮੂਹੋਂ ਨਿਕਲ ਗਿਆ। 'ਉਫ ਆਪ!'

'ਤੂੰ ਮੈਨੂੰ ਪਛਾਣਿਆ ਗੰਗਾ! ਆਪਣੇ ਸੰਸਾਰ ਵਿਚ

ਅੱਗ ਲਾਉਣ ਵਾਲੇ ਨੂੰ ਪਛਾਣਿਆ...?"

"ਕਿਆ ਕਹਿਣਾ ਚਾਹਤੇ ਹੈਂ ਆਪ ? ਮੈਂ ਆਪ ਕੋ ਨਹੀਂ ਪਹਿਚਾਨਤੀ। ਅਗਰ ਬੁਰਾ ਨਾ ਮਾਨੇਂ ਤੋ ਯਹਾਂ ਸੇ ਚਲੇ ਜਾਈਏ..." ਉਸ ਦੇ ਮੁਖੜੇ ਦੇ ਉਤਾਰ ਚੜ੍ਹਾਉ ਨੂੰ ਮੈਂ ਚੰਗੀ ਤਰ੍ਹਾਂ ਸਮਝ ਚੁਕਾ ਸਾਂ। ਮੇਰੇ ਮੂੰਹੋਂ ਨਿਕਲਿਆ 'ਗੰਗਾ ..ਉਹ ਗੀਤ..."ਲਿਟ ਉਲਝੀ ਸੁਲਝਾ ਜਾ..."

ਉਸ ਨੇ ਖਿਝ ਕੇ ਕਿਹਾ। (ਹੁਣ ਉਸ ਦੀ ਬੋਲੀ ਫੇਰ ਪੰਜਾਬੀ ਹੋ ਗਈ ਸੀ) "ਗੰਗਾ... ਕੌਣ ਗੀਗਾ.. ਕਿਹੜੀ ਗੀਗਾ...?" ਅਤੇ ਦੋਹਾਂ ਹਥਾਂ ਨਾਲ ਉਸ ਨੇ ਆਪਣਾ ਮੂੰਹ ਢਕ ਲੀਤਾ। ਉਸ ਵੇਲੇ ਗੀਗਾ ਦੀ ਹਾਲਤ ਵੇਖ ਕੇ ਮੇਰੇ ਹਥ ਵਿਚ ਚੀਸਾਂ ਪੈ ਰਹੀਆਂ ਸਨ। ਮੈਂ ਜ਼ੋਰ ਦੀ ਹਥ ਉਤੇ ਦੰਦੀ ਵੱਡ ਖਾਦੀ। ਮੇਰੇ ਸਾਰੇ ਦੰਦ ਖੁਭ ਗਏ, ਲਹੂ ਸਿੰਮਣ ਲਗ ਪਿਆ। ਗੰਗਾ ਨੇ ਵੀ ਇਹ ਸਭ ਕੁਝ ਵੇਖਿਆ। ਉਸ ਨੇ ਰੁਕੀ ਹੋਈ ਆਵਾਜ਼ ਵਿਚ ਕਿਹਾ, "ਤੁਸੀਂ ਹੁਣ ਚਲੇ ਜਾਓ..."

"ਪਰ ਗੀਗਾ..."

"ਮੈਂ ਕਹਿੰਦੀ ਹਾਂ..ਤੁਸੀਂ ਚਲੇ ਜਾਓ, ਮੈਨੂੰ ਉਹ ਜੀਵਨ ਭੁਲ ਜਾਣ ਦਿਓ.. ਮਰੇ ਸਾਹਮਣੇ ਫੇਰ ਕਦੀ ਨਾ ਆਉਣਾ। ਤੁਸਾਂ ਮੇਰੇ ਜੀਵਨ ਵਿਚ ਕੰਡੇ ਬੀਜ ਦਿਤੇ ਸਨ... ਪਰ ਨਹੀਂ ਤੁਸਾਂ ਨਹੀਂ...ਮੇਰੇ ਕਰਮਾਂ ਦਾ ਫਲ ਤੁਸਾਂ ਤਾਂ ਦਰਦ ਵੰਡਾਇਆ ਸੀ, ਦੁਖੀਆ ਤੇ ਤਰਸ ਖਾਦਾ ਸੀ... ਅੱਛਾ... !"

"ਗੀਗਾ ! ਮੈਂ ਸਚ ਮੁਚ ਬਹੁਤ ਸ਼ਰਮਿੰਦਾ ਹਾਂ, ਮੈਨੂੰ

ਮੁਆਫ ਕਰ ਦੇਹ...”

ਐਤਕਾਂ ਉਹ ਬੜੇ ਗੁਸੇ ਨਾਲ ਬੋਲੀ, “ਮੈਂ ਕਹਿਤੀ ਹੂੰ, ਯਹਾਂ ਸੇ ਚਲੇ ਜਾਈਏ।” ਮੈਂ ਹੋਰ ਠਹਿਰ ਨਾ ਸਕਿਆ, ਉਥੇ ਸ਼ੁਕਲ, ਅਤੇ ਜਿਸ ਵੇਲੇ ਮੈਂ ਮੁੜ ਰਿਹਾ ਸਾਂ, ਉਸ ਦੇ ਡੇਰੇ ਤੋਂ, ਉਸ ਵੇਲੇ ਮੇਰੇ ਹਥ ਵਿਚ ਸੂਲਾਂ ਚੁਭ ਰਹੀਆਂ ਸਨ ਅਤੇ ਓਦੋਂ ਦੀਆਂ ਹਟੀਆਂ ਨਹੀਂ ਉਹ! ਗੰਗਾ ਦੇ ਜੀਵਨ ਵਿਚ ਅਭੋਲ ਕੰਡੇ ਖਿਲੇਰਣ ਦੇ ਪਾਪ ਦਾ ਫਲ ਅੱਜ ਮੈਂ ਸਤਾਂ ਵਰ੍ਹਿਆਂ ਤੋਂ ਭੋਗ ਰਿਹਾ ਹਾਂ...ਸ਼ੁਕਲ, ਭੁਲ ਹੋ ਜੂ ਗਈ...”



# ਸੁੰਦਰਤਾ

"ਸੁੰਦਰਤਾ ਇਕ ਅਮੋਲਕ ਰਤਨ ਹੈ, ਜਿਸ ਦੀ ਹੋਂਦ ਦਾ ਅਨੰਦ ਭਾਗਾਂ ਵਾਲਿਆਂ ਨੂੰ ਹੀ ਪਰਾਪਤ ਹੁੰਦਾ ਹੈ।"

ਲੇਡੀ ਡਾਕਟਰ ਅਨੂਪ ਕੁਮਾਰੀ ਅਤੇ ਅਨਿਲ ਕੁਮਾਰ ਬੀ. ਏ. ਦੀ ਸ਼ਾਦੀ ਹੋਈ। ਅਨਿਲ ਕੁਮਾਰ ਯਤੀਮ ਅਰ ਗਰੀਬ ਲੜਕਾ ਅਤੇ ਅਨੂਪ ਕੁਰਾਮੀ ਲਖਪਤੀ ਸੇਠ ਦੀ ਇਕਲੌਤੀ ਪੁਤਰੀ, ਡਾਕਟਰ। ਪਿਤਾ ਦੀ ਸੈਂਕੜੇ ਰੁਪਏ ਰੋਜ ਦੀ ਆਮਦਨੀ ਤੋਂ ਇਲਾਵਾ ਉਸ ਦੀ ਆਪਣੀ ਪ੍ਰੈਕਟਿਸ ਵੀ ਹਜ਼ਾਰ ਰੁਪਏ ਮਹੀਨੇ ਤੋਂ ਘਟ ਨਹੀਂ ਸੀ, ਫੇਰ ਵੀ ਉਸ ਨੇ ਪਿਤਾ ਦੇ ਕਹਿਣ ਤੇ ਬਿਨਾਂ ਦੇਖਿਆਂ ਹੀ ਗਰੀਬ ਅਨਿਲ ਕੁਮਾਰ ਨਾਲ ਵਿਆਹ ਕਰ ਲੀਤਾ।

ਵਿਵਾਹ ਵਾਲੇ ਦਿਨ ਦੰਪਤੀ ਹੀ ਖੁਸ਼ ਸਨ। ਲਾੜ੍ਹੀ ਏਸ ਲਈ ਕਿ ਸੁਨਣ ਵਿਚ ਆਇਆ ਸੀ ਕਿ ਉਸ ਦਾ ਪਤੀ ਬਹੁਤ ਸੁੰਦਰ ਹੈ...ਅਤੇ ਲਾਹੜਾ ਏਸ ਲਈ ਕਿ ਉਸ ਦੀ ਪਤਨੀ ਬਹੁਤ ਅਮੀਰ ਹੈ ਪਰ ਅਨਲ ਦੇ ਮਿਤਰ, ਕੁਝ ਖੁਸ਼ ਪ੍ਰਤੀਤ ਨਹੀਂ ਸਨ ਹੋ ਰਹੇ। ਕਿਉਂ...? ਕੇਵਲ ਏਸ ਲਈ ਕਿ ਉਹਨਾਂ ਦਾ ਅਨਲ ਜਿਨਾਂ ਸੁੰਦਰਤਾ ਦਾ ਬਾਦਸ਼ਾਹ ਸੀ, ਉਨੀਂ ਹੀ ਅਨੂਪ ਕੁਮਾਰੀ ਕਰੂਪਤਾ ਦੀ ਰਾਣੀ ਸੀ:—ਮਾਤਾ ਦੇ ਦਾਗਾਂ ਨੇ ਉਸ ਦਾ ਮੁਖੜਾ, ਸੀਤਾ ਫਲ ਵਾਂਗ ਉਭੜ ਖੁਭੜ ਕਰ ਦਿਤਾ ਸੀ, ਕਲੱਤਣ ਨੂੰ ਤਾਂ ਸ਼ਾਇਦ ਹੋਰ ਕੋਈ ਥਾਂ ਹੀ

ਗਜ ਕਰਨ ਲਈ ਨਹੀਂ ਸੀ ਲੱਭੀ, ਮੋਟੇ ਮੋਟੇ ਬੁਲ, ਛੋਟੀਆਂ ਛੋਟੀਆਂ ਅੱਖੀਆਂ ਉਸ ਨੂੰ ਹੋਰ ਵੀ ਕਰੂਪ ਬਣਾ ਰਹੀਆਂ ਸਨ ਅਤੇ ਅਨਲ ਹਸੂ ਹਸੂ ਮੁਖੜਾ, ਮੋਤੀਆਂ ਵਰਗੇ ਦੰਦ, ਸੇਆਂ ਵਾਂਗ ਭਖ਼ ਰਹੀਆਂ ਗਲ੍ਹਾਂ, ਕੁੰਡਲਾਂ ਵਾਲੇ ਵਾਲ, ਮੋਟੇ ਮੋਟੇ, ਕਾਲੇ ਨੈਣ, ਗੋਰਾ ਬਦਨ, ਇਹ ਸਭ ਕੁਝ ਗਰੀਬ ਅਨਲ ਦਾ ਧਨ ਸੀ।

ਅਨੂਪ ਨੇ ਅਨਲ ਨੂੰ ਵੇਖਿਆ, ਪੈਰਾਂ ਥਲਿਓਂ ਧਰਤੀ ਖਿਸਕਦੀ ਜਾਪੀ। ਇਵੇਂ ਭਾਸਿਆ ਜਿਵੇਂ ਈਸ਼ਵਰ ਨੇ ਉਸ ਨੂੰ ਸਾਂਭ ਕੇ, ਲਕੋ ਕੇ ਰਖਣ ਵਾਸਤੇ ਲਾਲ ਦੇ ਦਿਤਾ ਹੈ ਪਰ ਉਸ ਲਾਲ ਦੇ ਸਾਹਮਣੇ ਜਾਂਦਿਆਂ ਉਹ ਝਿਜਕੀ, ਉਸ ਦੇ ਅੰਦਰੋਂ ਅਵਾਜ਼ ਜਹੀ ਆਉਂਦੀ ਪ੍ਰਤੀਤ ਹੋਈ—"ਤੂੰ ਕਰੂਪ ਹੈਂ..."

ਦੂਜੇ ਦਿਨ ਉਹ ਉਸ ਲਾਲ ਨੂੰ ਆਪਣੀ ਡਿਸਪੈਂਸਰੀ ਵਖਾਉਣ ਲਈ ਲੈ ਗਈ। ਵਖਰੀਆਂ ਵਖਰੀਆਂ ਦਵਾਈਆਂ ਦੇ ਨਾਂਮ, ਅਤੇ ਓਹਨਾਂ ਦੇ ਫ਼ਾਇਦੇ ਇਹ ਸਭ ਕੁਝ ਅਨੂਪ ਨੇ ਆਪਣੇ ਕਾਲੇ ਕਾਲੇ ਦੰਦ ਕੱਢ ਕੱਢ ਕੇ ਦਸਿਆ। ਤੇਜ਼ਾਬ ਕਈ ਤਰ੍ਹਾਂ ਦੇ ਬਦਨ ਨੂੰ ਛੂਹ ਜਾਣ ਨਾਲ ਹੀ ਝੁਲਸਾ ਦੇਣ ਵਾਲੇ...ਜ਼ਹਿਰਾਂ ਹਲਕ ਤੋਂ ਥਲੇ ਉਤਰਦਿਆਂ ਤਕ ਯਮਲੋਕ ਪਹੁੰਚਾ ਦੇਣ ਵਾਲੀਆਂ। ਜ਼ਹਿਰਾਂ, ਵਿਖਾਂਦਿਆਂ ਹੋਇਆਂ ਉਸ ਦੇ ਮਨ ਵਿਚੋਂ ਅਵਾਜ਼ ਆਈ, "ਅਨੂਪ ਆਪਣੀ ਪੈਰੀਂ ਆਪ ਹੀ ਕੁਹਾੜਾ ਤਾਂ ਨਹੀਂ ਮਾਰ ਰਹੀ ਹੈਂ। ਜ਼ਹਿਰਾਂ ਬਾਰੇ ਦਸ ਰਹੀ ਹੈਂ..ਜੋ ਕਰੂਪ ਪਤਨੀ ਮਿਲਣ ਦੇ ਕਾਰਨ ਅਨਲ

ਨੇ ਆਤਮ-ਹਤਿਆ ਕਰ ਲੀਤੀ ਤਦ......! ਉਹ ਤ੍ਰਬਕ ਜਹੀ ਪਈ।

... ... ...

ਆਪਣੀ ਕਰੂਪਤਾ ਉਤੇ ਪਰਦਾ ਪਾਉਣ ਵਾਸਤੇ, ਉਹ ਪਿਆਰਾਂ ਦੇ ਅਥਾਹ ਸਾਗਰ ਡੋਹਲ ਕੇ ਅਨਲ ਨੂੰ ਉਸ ਵਿਚ ਡੋਬ ਦੇਣ ਦਾ ਯਤਨ ਕਰਦੀ। ਕਿਤੇ ਮੇਰੀ ਕਰਪਤਾ ਕਰਕੇ ਹਥ ਆਇਆ ਹੋਇਆ ਲਾਲ ਖੋਹਿਆ ਨਾ ਜਾਵੇ. ਏਸ ਵਲੋਂ ਉਹ ਸਦਾ ਸਾਵਧਾਨ ਰਹਿੰਦੀ।

ਆਪਣੇ ਵਲੋਂ ਕਾਫੀ ਸਾਵਧਾਨ ਰਹਿਣ ਤੇ ਵੀ ਉਸ ਨੇ ਕੁਝ ਸੁਣਿਆ। ਉਸ ਦੀ ਪਿੱਠ ਪਿਛੇ ਉਸ ਦੀਆਂ ਸਹੇਲੀਆਂ ਵਿਚ ਬਹਿਸ ਹੋ ਰਹੀ ਸੀ, ਉਸ ਦੀ ਕਰੂਪਤਾ ਅਤੇ ਅਨਲ ਦੀ ਸੁੰਦਰਤਾ ਉਤੇ। ਉਹਨਾਂ ਦੇ ਅੰਤਲੇ ਫੈਸਲੇ ਅਨੁਸਾਰ ਇਹ ਜੋੜੀ ਬਿਲਕੁਲ ਅਜੋੜ ਸੀ। ਸਾਰੀਆਂ ਸਖੀਆਂ ਉਸ ਦੀ ਖੁਸ਼ ਕਿਸਮਤੀ ਉਤੇ ਸਦਕੇ ਹੋ ਰਹੀਆਂ ਸਨ ਅਤੇ ਅਨਲ ਨੂੰ ਅਭਾਗਾ ਦਰਸਾ ਰਹੀਆਂ ਸਨ।

ਪਤੀ ਦੇ ਕਮਰੇ ਵਿਚੋਂ ਮਿੱਤਰਾਂ ਦੇ ਠਠੇ ਵਿਚ ਉਸ ਨੇ ਸੁਣਿਆ, "ਮਿਸਟਰ ਅਨਲ! ਕੁਝ ਵੀ ਕਹੁ ਤੇਰੇ ਯੋਗ ਵਾਇਫ (Wife) ਨਹੀਂ ਮਿਲੀ ਤੈਨੂੰ! ਸਾਡੇ ਸੁੰਦਰ ਰਾਜਾ ਲਈ ਤਾਂ ਆਪ ਸੁੰਦਰਤਾ ਨੂੰ ਰਾਣੀ ਬਣ ਕੇ ਆਉਣਾ ਚਾਹੀਦਾ ਸੀ।"

ਪਰ ਅਨਲ ਦਾ ਉਤਰ ਅਨੂਪ ਵੌਲੇ ਕਰ ਕੇ ਸੁਣ ਨਾ ਸਕੀ, ਏਸ ਅਮੇਲ ਵਿਆਹ ਉਤੇ ਲੋਕਾਂ ਦੇ ਤਾਹਨੇ ਸੁਣ ਕੇ ਉਸ ਦੇ ਅਮੀਰ ਹਿਰਦੇ ਵਿਚ ਪਸ਼ਚਾਤਾਪ ਦੀ ਦਰਦ

ਭੜਕ ਉਠੀ। 'ਮੈਂ ਕਰੂਪ ਨੂੰ ਐਨੇ ਖੂਬਸੂਰਤ ਪਤੀ ਦੀ ਲੋੜ ਹੀ ਕੀ ਸੀ ?'

ਅਤੇ ਇਹਨਾਂ ਖਿਆਲਾਂ ਵਿਚ ਹੀ ਉਹ ਵਿਆਹ ਪਿਛੋਂ ਪਤੀ ਨਾਲ ਉਤਰਵਾਈ ਹੋਈ ਆਪਣੀ ਫੋਟੋ ਦਰਾਜ ਵਿਚੋਂ ਕਢ ਕੇ ਧਿਆਨ ਨਾਲ ਵੇਖਣ ਲਗ ਪਈ। ਉਹ ਜਾਨਣਾ ਚਾਹੁੰਦੀ ਸੀ ਕਿ ਕੀ ਸਚ ਮੁਚ ਹੀ ਅਨਲ ਵਾਸਤੇ ਉਹ ਯੋਗਜ ਨਹੀਂ !

ਫੋਟੋ ਵਿਚ ਦੋਵੇਂ ਗੋਰੇ ਰੰਗ ਦੇ ਪ੍ਰਤੀਤ ਹੋ ਰਹੇ ਸਨ। ਮਾਤਾ ਨਾਲ ਨਕਾਸ਼ੀ ਕੀਤਾ ਹੋਇਆ ਉਸ ਦਾ ਚਿਹਰਾ ਫੋਟੋ ਵਿਚ ਕਾਫੀ ਚੰਗਾ ਲਗ ਰਿਹਾ ਸੀ। ਮੋਟੇ ਮੋਟੇ ਬੁਲ ਆਪੋ ਵਿਚ ਜੁੜੇ ਹੋਣ ਕਰ ਕੇ ਕੋਮਲ ਬਨਣ ਦਾ ਯਤਨ ਕਰ ਰਹੇ ਸਨ, ਉਹ ਮੁਸਕਰਾ ਪਈ। ਆਪੇ ਨੂੰ ਉਸ ਨੇ ਕਿਹਾ, 'ਦੁਨੀਆਂ ਕਿਸੇ ਨੂੰ ਵੇਖ ਸਕੀ ਏ ਕਦੀ, ਜੋ ਮੂੰਹ ਆਇਆ ਬੱਕ ਦਿਤਾ, ਕੌਣ ਕਹਿੰਦਾ ਹੈ ਕਿ ਮੈਂ ਅਨਲ ਦੇ ਯੋਗਜ ਨਹੀਂ ! ਮੈਂ ਉਸ ਦੇ ਤੁਲ ਸੁੰਦਰ ਨਹੀਂ ਹਾਂ ਇਹ ਹੋਰ ਗਲ ਹੈ। ਮੇਰੀਆਂ ਹੋਰ ਵੀ ਸਹੇਲੀਆਂ ਹਨ, ਕਈਆਂ ਨਾਲੋਂ ਉਹਨਾਂ ਦੇ ਪਤੀ ਸੁੰਦਰ ਹਨ ਅਤੇ ਕਈ ਆਪਣੇ ਪਤੀਆਂ ਕੋਲੋਂ ਵਧ ਸੁੰਦਰੀਆਂ ਹਨ...ਏਸ ਨਾਲ ਹੋਇਆ ਕੀ...ਇਕ ਨਾਲੋਂ ਦੂਜੇ ਦਾ ਵਧੇਰੇ ਸੁੰਦਰ ਹੋਣਾ ਇਹ ਤਾਂ ਨਹੀਂ ਸਿਧ ਕਰਦਾ ਕਿ ਜੋੜੀ ਅਮੇਲ ਹੈ।

ਆਪਣੇ ਕਮਰੇ ਵਿਚ ਸ਼ੀਸ਼ੇ ਸਾਹਮਣੇ ਖਲੋਤਾ ਅਨਲ ਵਾਲਾਂ ਨੂੰ ਕੰਘੀ ਕਰ ਰਿਹਾ ਸੀ। ਵਾਲਾਂ ਦੇ ਕੁੰਡਲ ਘੜੀ ਮੁੜੀ...ਕਦੀ ਮਥੇ ਤੇ...ਅਤੇ ਕਦੀ ਗਲ੍ਹਾਂ ਉਤੇ ਡਿਗ

ਰਹੇ ਸਨ। ਹੌਲੀ ਜਹੀ ਬੂਹਾ ਖੋਹਲ ਕੇ ਅੰਦਰ ਲੰਘਦੀ ਅਨੂਪ ਬੂਹੇ ਵਿਚ ਹੀ ਜੜੀ ਗਈ। ਸ਼ੀਸ਼ੇ ਵਿਚੋਂ ਅਨਲ ਦਾ ਸੁੰਦਰ ਮੁਖੜਾ ਵੇਖ ਕੇ ਉਹ ਬੇਸੁਧ ਜਹੀ ਹੋ ਗਈ। ਕਿੰਨਾ ਚਿਰ ਹੀ ਉਹ ਉਸ ਸੁਹੱਪਣ-ਮੂਰਤ ਨੂੰ ਤੱਕਦੀ ਰਹੀ।

ਫੇਰ ਕੁਝ ਚਿਰ ਪਿਛੋਂ ਆਪਣੇ ਆਪ ਨੂੰ ਸ਼ੀਸ਼ੇ ਵਿਚੋਂ ਨਜ਼ਰੀਂ ਆਉਣ ਤੋਂ ਬਚਾਂਦੀ ਹੋਈ ਹੌਲੀ ਹੌਲੀ, ਚੋਰੀ ਚੋਰੀ ਤੁਰਦੀ ਹੋਈ ਅਨੂਪ, ਅਨਲ ਦੇ ਇਕ ਪਾਸੇ ਆ ਕੇ ਖਲੋ ਗਈ। ਚੋਹਲ ਕਰਨ ਵਾਸਤੇ, ਪਤੀ ਦੇ ਨੈਣ ਮੂੰਦਨ ਵਾਸਤੇ ਉਸ ਨੇ ਆਪਣੇ ਹਥ ਵਧਾਏ। ਸ਼ੀਸ਼ੇ ਵਿਚੋਂ ਜਾਣੇ ਪਛਾਣੇ ਹਥ ਆਪਣੇ ਵਲ ਵਧੇ ਆਉਂਦੇ ਵੇਖ ਅਨਲ ਮੁਸਕਰਾ ਪਿਆ। ਓਵੇਂ ਹੀ ਅਨੂਪ ਦੇ ਹੱਥਾਂ ਨੇ ਉਸ ਦੀਆਂ ਅੱਖਾਂ ਮੂੰਦ ਲੀਤੀਆਂ। ਸ਼ੀਸ਼ੇ ਵਿਚੋਂ ਅਨਲ ਦੇ ਮੁਸਕਰਾਂਦੇ ਹੋਏ ਗੋਰੇ ਗੋਰੇ ਮੁਖੜੇ ਵਾਲਾ ਬਦਨ ਅਤੇ ਅਨੂਪ ਦੇ ਕਾਲੇ ਹੱਥਾਂ ਤੋਂ ਬਿਨਾਂ ਕੁਝ ਵੀ ਦਿਸ ਨਹੀਂ ਰਿਹਾ ਸੀ। ਇਕ ਦਮ ਅਨੂਪ ਤ੍ਰਬੱਕ ਪਈ! ਅਨਲ ਦੇ ਗੋਰੇ ਬਦਨ ਉਤੇ ਕਿੰਨੇ ਭੈੜੇ ਲਗ ਰਹੇ ਸਨ ਉਸ ਦੇ ਕਾਲੇ ਕਾਲੇ ਹੱਥ! ਮਾਨੋ ਸਫੈਦ ਕਾਗਜ਼ ਉਤੇ ਕਾਲੀ ਸਿਆਹੀ ਦੇ ਦਾਗ! ਆਪਣੇ ਕਾਲ ਮੁਖ ਵੰਨੇ ਉਹ ਆਪ ਹੀ ਘਿਰਣਾ ਨਾਲ ਤੱਕਣ ਲਗ ਪਈ... ਫੇਰ ਕੁਝ ਹੋਰ ਅਗੇ ਵਧ ਕੇ, ਉਹ ਆਪਣਾ ਮੁਖ ਸ਼ੀਸ਼ੇ ਵਿਚ ਵੇਖਣ ਲੱਗੀ। ਉਫ ਕਿੰਨਾ ਭੱਦਾ ਲਗਾ ਉਸ ਨੂੰ ਆਪਣਾ ਸਾਰਾ ਸਰੀਰ ਸ਼ੀਸ਼ੇ ਵਿਚੋਂ! ਹੁਣ ਉਸ ਨੂੰ ਦੁਨੀਆਂ ਦੇ ਸੁਣੇ ਹੋਏ ਤਾਹਨਿਆਂ ਵਿਚੋਂ ਸੱਚ ਫੁਟ ਫੁਟ ਕੇ ਬਾਹਰ ਨਿਕਲਦਾ ਪਰਤੀਤ ਹੋਇਆ। ਉਸ ਦੇ ਹਥ ਕੰਬਦੇ ਹੋਏ, ਅਨਲ ਦੇ

ਹੱਥਾਂ ਦੀ ਛੋਹ ਤੋਂ ਪਹਿਲਾਂ ਹੀ, ਉਸ ਦੇ ਸੁੰਦਰ ਮੁਖੜੇ ਤੋਂ ਪਰੇ ਹੋ ਗਏ। ਅਤੇ ਉਸ ਵਲ ਤਕਦਿਆਂ ਹੋਇਆਂ ਅਨਲ ਨੇ ਕਿਹਾ—"ਤੇ ਅਨੂਪ ਜੀ! ਤੁਸਾਂ ਸਮਝਿਆ ਹੋਵੇਗਾ ਕਿ ਮੈਂ ਤ੍ਰਬੱਕ ਜਾਵਾਂਗਾ। ਭਾਵੇਂ ਤੁਸੀਂ ਕਿੰਨੇ ਲੁਕ ਕੇ ਅੰਦਰ ਆਏ ਹੋਵੋ ਪਰ ਏਹ ਸ਼ੀਸ਼ਾ ਮੇਰਾ ਹੈ ਏਸ ਨੇ ਤੁਹਾਡੀ ਝਲਕ ਮੈਨੂੰ ਦਰਸਾ ਹੀ ਦਿਤੀ ਸੀ। ਲਕੋਈ ਨਹੀਂ ਸੂ। ਹਾਂ ਸੱਚ! ਅੱਖਾਂ ਮੀਟ ਕੇ ਰਾਣੀ ਜੀ ਕੀ ਸਜ਼ਾ ਦੇਣ ਆਏ ਸੀ?"

ਅਨੂਪ ਅਜੇ ਵੀ ਸ਼ੀਸ਼ੇ ਵਲ ਇਕ ਟਿਕ ਵੇਖੀ ਜਾ ਰਹੀ ਸੀ। ਅਨਲ ਦੇ ਸ਼ਬਦਾਂ ਵਿਚ ਲੁਕੇ ਹੋਏ ਹਾਸੇ ਦੇ ਨਾਲ ਉਸ ਨੂੰ ਹੱਸਣਾ ਹੀ ਪਿਆ ਪਰ ਕਾਲੇ ਕਾਲੇ ਬੱਦਲਾਂ ਵਿਚੋਂ ਜਿਵੇਂ ਬਿਜਲੀ ਚਮਕਦੀ ਡਰਾਉਣੀ ਪਰਤੀਤ ਹੁੰਦੀ ਹੈ ਉਸ ਤੋਂ ਕਈ ਗੁਣਾਂ ਵਧੇਰੇ ਡਰਾਉਣਾ ਲੱਗਾ ਉਸ ਨੂੰ ਆਪਣਾ ਹਾਸਾ! ਆਪਣੀ ਕਰੂਪਤਾ ਦੀ ਐਨੀ ਨਗਨਤਾ ਉਸ ਨੂੰ ਅਗੇ ਕਦੀ ਵੀ ਭਾਸੀ ਨਹੀਂ ਸੀ। ਉਹ ਵਿਲਕ ਉਠੀ 'ਮੈਂ ਤੁਹਾਡੇ ਉਤੇ ਜ਼ੁਲਮ ਕੀਤਾ ਹੈ।" ਅਤੇ ਉਹ ਹਥਾਂ ਵਿਚ ਮੂੰਹ ਲੁਕਾ ਕੇ ਰੋ ਪਈ।

ਅਨਲ ਕੁਝ ਸਮਝ ਨਾ ਸਕਿਆ। ਉਸ ਨੇ ਹੈਰਾਨ ਹੁੰਦਿਆਂ ਪਿਆਰ ਨਾਲ ਪੁਛਿਆ, "ਅਨੂਪ ਜੀ! ਇਹ ਸਭ ਕੁਝ ਕਿਉਂ? ਜੀ ਤਾਂ ਚੰਗਾ ਹੈ?" ਅਤੇ ਉਸ ਨੂੰ ਆਪਣੀਆਂ ਬਾਹਾਂ ਵਿਚ ਲੈਣ ਲਈ ਉਹ ਅਗੇ ਵਧਿਆ। ਪਿਛਾਂਹ ਹਟਦੀ ਹੋਈ ਅਨੂਪ ਨੇ ਉਤਰ ਦਿਤਾ, "ਨਹੀਂ, ਨਹੀਂ! ਮੈਂ ਏਸ ਯੋਗਜ ਨਹੀਂ ਕਿ ਤੁਹਾਡੀ ਛੋਹ ਦਾ ਅਨੰਦ ਪ੍ਰਾਪਤ ਕਰ ਸਕਾਂ. ਤੁਹਾਨੂੰ ਸ਼ੋਭਾ ਵੀ ਨਹੀਂ ਦੇਂਦਾ, ਮੈਂ ਅਭਾਗੀ ਨੂੰ

ਛੋਹਣਾ।"

ਉਸ ਨੂੰ ਛਾਤੀ ਨਾਲ ਲਾਉਂਦਿਆਂ ਹੋਇਆਂ ਅਨਲ ਨੇ ਕਿਹਾ, "ਹੋਇਆ ਕੀ ਏ! ਅੱਜ ਕਿਹੋ ਜਹੀਆਂ ਗੱਲਾਂ ਕਰ ਰਹੇ ਹੋ, ਅਨੂਪ ਜੀ!"

ਅਨੂਪ ਨੇ ਆਪਣਾ ਮੁਖ ਅਨਲ ਦੀ ਛਾਤੀ ਵਿਚ ਲਕੋ ਲੈਣਾ ਚਾਹਿਆ ਪਰ ਫੇਰ ਇਕਦਮ ਪਿਛਾਂਹ ਹਟਦੀ ਹੋਈ ਉਹ ਵਿਲਕ ਕੇ ਬੋਲੀ, "ਅਨਲ ਜੀ! ਤੁਹਾਡੇ ਨਾਲ ਵਿਆਹ ਕਰਕੇ, ਸਚ ਮੁਚ ਹੀ ਮੈਂ ਤੁਹਾਡਾ ਜੀਵਨ ਨਸ਼ਟ ਕਰ ਸੁਟਿਆ। ਮੇਰੇ ਜਹੀ ਕਰੂਪ ਨੂੰ ਸੁੰਦਰ ਪਤੀ ਲੈਣ ਦਾ ਕੋਈ ਅਧਿਕਾਰ ਨਹੀਂ! ਅਨਲ ਜੀ! ਮੈਂ ਭੁਲ ਗਈ! ਮੈਨੂੰ ਖਿਮਾਂ ਨਹੀਂ ਕਰੋਗੇ ਤੁਸੀਂ। ਸਾਡੇ ਸਮਾਜ ਵਿਚ ਜੇ ਬਦੇਸ਼ ਵਾਂਗ ਤਲਾਕ ਦਾ ਰਵਾਜ ਹੁੰਦਾ ਤਾਂ ਮੈਂ ਹੁਣੇ ਹੀ ਤੁਹਾਨੂੰ ਆਜ਼ਾਦ ਕਰ ਦੇਂਦੀ...ਫੇਰ ਵੀ ਜੇ ਏਸ ਬਾਰੇ ਵਿਚ ਮੈਂ ਤੁਹਾਨੂੰ ਸੁਖੀ ਨਹੀਂ ਕਰ ਸਕੀ ਤਾਂ ਹੋਰ ਕਿਸੇ ਤਰ੍ਹਾਂ ਦਾ ਦੁਖ ਤੁਹਾਨੂੰ ਨਹੀਂ ਹੋਣ ਦੇਵਾਂਗੀ। ਹਮੇਸ਼ਾਂ ਅਨਲ ਜੀ! ਸਚ ਮੁਚ ਸਦਾ ਹੀ ਮੈਂ ਤੁਹਾਡੇ ਸੁੰਦਰ ਸਰੀਰ ਤੋਂ ਪਰਾਂ ਰਹਿਣ ਦਾ ਯਤਨ ਕਰਾਂਗੀ।" ਉਸ ਦੀਆਂ ਅਖਾਂ ਵਿਚੋਂ ਅਥਰੂਆਂ ਦਾ ਹੜ ਵਗ ਤੁਰਿਆ ਅਰ ਉਹ ਡਿਗਦੀ ਢਹਿੰਦੀ ਬੂਹਾ ਖੋਲ੍ਹ ਕੇ ਬਾਹਰ ਚਲੀ ਗਈ।

... ... ...

ਅਨਲ ਨੂੰ ਕਦੀ ਇਹ ਖਿਆਲ ਵੀ ਨਹੀਂ ਆਇਆ ਸੀ ਕਿ ਉਹ ਅਭਾਗਾ ਹੈ। ਉਸ ਨੂੰ ਸੁੰਦਰ ਪਤਨੀ ਨਹੀਂ ਮਿਲੀ। ਛੋਟੇ ਹੁੰਦਿਆਂ ਤੋਂ ਉਸ ਨੂੰ ਅਮੀਰ ਹੋਣ ਦੀ ਚਾਹ

ਸੀ,ਉਹ ਵੀ ਪ੍ਰਮਾਤਮਾਂ ਨੇ ਪੂਰੀ ਕਰ ਦਿਤੀ ! 'ਫੇਰ ਸੁਹੱਪਣ ਤਾਂ ਸਦਾ ਉਹ ਮੰਗਦਾ ਹੈ ਜਿਸ ਪਾਸ ਆਪਣੇ ਕੋਲ ਸੁਪਹੱਣ ਨਹੀਂ ਹੁੰਦਾ ਜਿਸ ਪਾਸ ਆਪਣੇ ਕੋਲ ਕਾਫੀ ਤੋਂ ਵਧੇਰੇ ਧਨ ਹੋਵੇ, ਉਹ ਧਨੀ ਮਿਤਰ ਜਾਂ ਸਾਥੀ ਤਾਂ ਨਹੀਂ ਲੱਭਦਾ... ਉਸ ਨੂੰ ਤਾਂ ਕੇਵਲ ਸਾਥ ਦੀ ਲੋੜ ਹੁੰਦੀ ਹੈ।" ਇਹ ਉਹ ਜਾਣ ਗਿਆ ਸੀ ਕਿ ਉਸ ਦੀ ਸੁੰਦਰਤਾ ਹੀ, ਉਸ ਨੂੰ ਸਾਰੇ ਸੁਖ ਦੇਣ ਵਾਲੀ ਪਤਨੀ ਦੀ ਉਦਾਸੀ ਦਾ ਕਾਰਨ ਹੈ, ਪਰ ਏਸ ਵਿਚ ਐਨੀ ਵਿਆਕੁਲਤਾ ਦਾ ਕੀ ਕਾਰਨ ਹੈ, ਇਹ ਉਹ ਨਾ ਜਾਣ ਸਕਿਆ। ਐਸ ਵੇਲੇ ਉਦਾਸ ਅਨੂਪ ਕੋਲੋਂ ਹੋਰ ਕੁਝ ਪੁਛ-ਗਿਛ ਕਰਨੀ ਉਸ ਨੇ ਚੰਗੀ ਨਹੀਂ ਸਮਝੀ। ਉਦਾਸੀ ਵਿਚ, ਉਸ ਦੀ ਪੁਛ-ਗਿਛ ਦੇ ਹੋਰ ਕੁਝ ਅਰਥ ਨਾ ਕੱਢੇ ਜਾਣ ਏਸ ਲਈ ਉਹ ਚੁਪ ਕਰ ਰਿਹਾ ਪਰ ਕਿੰਨਾ ਕੁ ਚਿਰ... ਆਖਿਰ ਇਕ ਦਿਨ ਉਸ ਨੇ ਪੁਛ ਹੀ ਤਾਂ ਲੀਤਾ, "ਅਜ ਕੱਲ ਤੁਸੀਂ ਮੇਰ ਕੋਲੋਂ ਪਰੇ ਪਰੇ ਹਹਿੰਦੇ ਓ ਅਨੂਪ ਜੀ ! ਕਿਉਂ ? ਗਰੀਬ ਨੂੰ ਸਹਾਰਾ ਦੇ ਕੇ ਤੁਹਾਨੂੰ ਪਛੋਤਾਵਾ ਲਗਾ ਹੈ.... ? ਹੁਣ ਮੈਂ ਤੁਹਾਡਾ ਪਤੀ ਹਾਂ... ਇਕ ਨਿਆਸਰੇ ਨੂੰ ਜੇ ਆਸਰਾ ਦਿਤਾ ਜੇ ਤੇ ਫੇਰ ਹੁਣ ਇਹ ਬੇਰੁਖੀ ਕਿਉਂ ?"

ਅਨਲ ਦੀਆਂ ਸਨੇਹ ਭਰੀਆਂ ਗੱਲਾਂ ਸੁਣ ਕੇ ਅਨੂਪ ਤੜਫ ਉਠੀ, "ਨਹੀਂ...ਅਨਲ ਜੀ ਇਹ ਨਾ ਕਹੋ ! ਮੈਂ ਤਾਂ ਉਸੇ ਦਿਨ ਹੀ ਤੁਹਾਨੂੰ ਦੱਸ ਦਿਤਾ ਸੀ ਕਿ ਤੁਹਾਡੇ ਜਹੇ ਸੁੰਦਰ ਦੇਵ ਨਾਲ ਜੀਵਨ ਬਿਤਾਉਣ ਲਈ, ਮੈਂ ਕਰੂਪ ਬਿਲਕੁਲ ਅਯੋਗ ਹਾਂ। ਯਤਨ ਕਰ ਰਹੀ ਹਾਂ ਕਿ ਸੁਹੱਪਣ

ਨੂੰ ਕਾਲਕ ਦਾ ਸੰਗ ਦੇਣ ਵਿਚ ਜੋ ਕਸ਼ਟ ਹੁੰਦਾ ਹੈ, ਉਸ ਦੀ ਨਵਿਰਤੀ ਕਰਾਂ।"

"ਪਰ ਮੈਂ ਤਾਂ ਕਦੀ ਇਹ ਨਹੀਂ ਦਰਸਾਇਆ ਕਿ ਮੈਨੂੰ ਏਸ ਵਿਚ ਕੋਈ ਦੁਖ ਹੈ. ਮੈਂ ਤਾਂ ਸੁਖੀ ਹਾਂ.. ਦੁਨੀਆਂ ਤੋਂ ਵਧੇਰੇ, ਇਕ ਗਲ ਪੁਛਾਂ ? ਸੁੰਦਰਤਾ ਕਹਿੰਦੇ ਕਿਸ ਨੂੰ ਹਨ ? ........"

"ਸੁੰਦਰਤਾ !.... ਹੈ ਤਾਂ ਸੌਖਾ ਹੀ ਪ੍ਰਸ਼ਨ ਕਿਵੇਂ ਕਰਾਂ ਸੁੰਦਰਤਾ ਦੀ ਵਿਆਖਿਆ ! ਹਾਂ ਜਿਸ ਤੋਂ ਹਿਰਦੇ ਨੂੰ ਅਨੰਦ ਪਰਾਪਤ ਹੋਵੇ।"

"ਪਰ ਨਜ਼ਰ ਆਪਣੀ ਆਪਣੀ, ਪਸੰਦ ਆਪਣੀ ਆਪਣੀ.. ਜੋ ਇਕ ਵਾਸਤੇ ਅਨੰਦ ਦਾਇਕ ਹੈ ਜ਼ਰੂਰੀ ਨਹੀਂ ਉਹ ਹਰ ਇਕ ਵਾਸਤੇ ਅਨੰਦ ਦਾਇਕ ਹੀ ਹੋਵੇ, ਹੋ ਸਕਦਾ ਹੈ ਇਕ ਨੂੰ ਨਜ਼ਰ ਆਉਂਦੀ ਕਰੂਪਤਾ ਦੂਜੇ ਲਈ ਸੁੰਦਰਤਾ ਹੋਵੇ।" ਅਨੂਪ ਹੈਰਾਨ ਅਤੇ ਉਦਾਸ ਅਖੀਆਂ ਨਾਲ ਅਨਲ ਵਲ ਵੇਖਣ ਲਗੀ। ਅਨਲ ਨੇ ਫੇਰ ਕਿਹਾ, "ਕੀ ਸੁੰਦਰਤਾ ਸਦਾ ਰਹਿਣ ਵਾਲੀ ਹੈ ? ਏਸ ਦਾ ਨਾਸ ਹੁੰਦਿਆਂ ਹੀ ਕਰੂਪਤਾ ਦੇ ਪੈਰ ਆ ਜਮਦੇ ਹਨ। ਇਵੇਂ ਹੀ..ਅਨੂਪ ਜੀ ਕਰੂਪਤਾ ਦਾ ਅੰਤ ਸੁੰਦਰਤਾ ਹੈ...!"

"ਉਹ ਕਿਵੇਂ.. ?"

ਸੁੰਦਰਤਾ ਦੀ ਆਤਮਾ ਪ੍ਰੇਮ ਹੈ, ਦੂਜੇ ਸ਼ਬਦਾਂ ਵਿਚ ਪ੍ਰੇਮ ਹੀ ਸੁੰਦਰਤਾ ਹੈ। ਜਿਥੇ ਪ੍ਰੇਮ ਹੈ, ਉਥੇ ਕਰੂਪਤਾ ਅਰ ਸੁੰਦਰਤਾ ਦਾ ਸਵਾਲ ਹੀ ਉਤਪਨ ਨਹੀਂ ਹੁੰਦਾ। ਹੋ ਸਕਦਾ ਹੈ ਵਿਆਹ ਤੋਂ ਪਹਿਲਾਂ ਜੇ ਕੋਈ ਮੈਨੂੰ ਤੁਹਾਡੇ ਬਾਰੇ ਪੁਛਦਾ

ਤਾਂ ਮੈਂ ਵੀ ਤੁਹਾਨੂੰ ਕਰੂਪ ਹੀ ਦਸਦਾ ਪਰ ਵਿਆਹ ਤੋਂ ਪਿਛੋਂ ਤੁਸੀਂ ਮੈਨੂੰ ਪਿਆਰ ਕਰਨ ਲਗ ਪਏ...ਅਰ ਉਸੇ ਪ੍ਰੇਮ-ਪਿਆਰ ਵਿਚ ਮੈਨੂੰ ਇਹ ਕਦੀ ਸੋਚਣ ਦਾਂ ਵੀ ਸਮਾਂ ਨਹੀਂ ਮਿਲਿਆ ਕਿ ਤੁਸੀਂ ਸੁੰਦਰ ਨਹੀਂ।

ਅਨੂਪ ਖਿੜ ਖਿੜਾ ਕੇ ਹਸ ਪਈ। ਇਕ ਠੰਡਾ ਸਾਹ ਖਿਚ ਕੇ ਉਸ ਨੇ ਕਿਹਾ, 'ਅਨਲ ਜੀ! ਤੁਸੀਂ ਦੇਵਤਾ ਓ... ਪਰ ਮੇਰੀ ਕਰੂਪਤਾ ਉਤੇ ਪਿਆਰ ਦੀ ਝਿਲੀ ਚੜ੍ਹਾ ਕੇ ਤੁਸੀਂ ਉਸ ਨੂੰ ਸੁੰਦਰ ਬਨਾਣ ਦਾ ਕਿੰਨਾ ਵੀ ਯਤਨ ਕਰੋ, ਕਰੂਪਤਾ ਕਰੂਪਤਾ ਈ ਰਹੇਗੀ। ਕੋਇਲਾ ਵੀ ਕਦੀ ਚਿਟਾ ਹੋ ਸਕਦਾ ਹੈ...'ਅਤੇ ਹੋਰ ਚਾਹਣ ਤੇ ਵੀ ਉਹ ਅਗੇ ਬੋਲ ਨਾ ਸਕੀ। ਉਸ ਦੀ ਆਵਾਜ਼ ਕੰਬ ਗਈ। ਜਿਸ ਤੋਂ ਇਹ ਸਾਫ ਜ਼ਾਹਰ ਹੋ ਰਿਹਾ ਸੀ ਕਿ ਜਿਵੇਂ ਇਕ ਅਛੂਤ, ਬ੍ਰਾਹਮਣ ਨੂੰ ਛੋਹ ਦੇਣ ਤੋਂ ਹਰ ਵੇਲੇ ਬਚਦਾ ਰਹਿੰਦਾ ਹੈ, ਉਵੇਂ ਹੀ ਉਹ ਅਨਲ ਤੋਂ ਪਰੇ ਰਹਿ ਕੇ ਉਸ ਨੂੰ ਆਪਣੀ ਛੋਹ ਨਾਲ ਦਾਗੀ ਨਹੀਂ ਕਰੇਗੀ...ਅਤੇ ਇਵੇਂ ਈ ਉਸ ਨੇ ਕਦੀ ਵੀ ਅਨਲ ਦੇ ਕੋਲ ਜਾਣ ਦਾ ਵਿਚਾਰ ਨਾ ਕੀਤਾ। ਅਨਲ ਆਪੇ ਹੀ ਜਦ ਕਦੀ ਉਸ ਕੋਲ ਆ ਜਾਂਦਾ ਤਾਂ ਉਹ ਕਹਿੰਦੀ, "ਦੇਵਤਾ! ਤੁਸੀਂ ਐਵੇਂ ਈ ਮੇਰੇ ਕੋਲ ਆਉਂਦੇ ਓ...ਕਰੂਪਤਾ ਕੋਲ ਜਾਣ ਨਾਲ ਸੁੰਦਰਤਾ ਦੀ ਨਿਰਾਦਰੀ ਹੁੰਦੀ ਹੈ..." ਅਤੇ ਅਨੂਪ ਦੀਆਂ ਹੰਝੂ ਭਰੀਆਂ ਅਖੀਆਂ ਨੂੰ ਵੇਖਦਾ ਅਨਲ ਚੁਪ ਖਲੋਤਾ ਰਹਿੰਦਾ। ਅਨੂਪ ਹੌਲੀ ਹੌਲੀ ਪਰੇ...ਅਖੀਆਂ ਤੋਂ ਓਹਲੇ ਚਲੀ ਜਾਂਦੀ।

... ... ...

ਇਕ ਦਿਨ ਇਕ ਰੋਗਨ ਨੂੰ ਪਟੀ ਬੰਨ ਰਹੀ ਸੀ, ਅਨੂਪ,ਘਾਬਰੇ ਹੋਏ ਨੌਕਰ ਨੇ ਸਾਇਕਲ ਨੂੰ ਸੁਟਕੇ ਔਂਦਿਆਂ ਹੋਇਆਂ ਕਿਹਾ, "ਬੀਬੀ ਜੀ...ਛੇਤੀ ਚਲੋ ! ਬਾਬੂ ਜੀ ਨੂੰ ਪ੍ਰਮਾਤਮਾਂ ਨਾ ਕਰੇ ਕੁਝ ਹੋ ਨਾ.. ਗਿਆ ਹੋਵੇ।'

ਮੋਟਰ ਵਿਚ ਬੈਠੀ ਅਨੂਪ ਨੇ ਗੰਭੀਰ ਆਵਾਜ਼ ਵਿਚ ਪੁਛਿਆ, 'ਬਈਆ ! ਤੂੰ ਕੀ ਕਿਹਾ ਸੀ.. ਹੋ ਕੀ ਨਾ ਗਿਆ..."

'ਬੀਬੀ ਜੀ ! ਘਰ ਵਾਲੀ ਦਵਾਈਆਂ ਦੀ ਅਲਮਾਰੀ ਵਿਚੋਂ ਬਾਬੂ ਜੀ ਕੋਈ ਦਵਾਈ ਆਪਣੇ ਕਮਰੇ ਵਿਚ ਲੈ ਗਏ...ਮੈਂ ਸੋਚਿਆ, ਸ਼ਾਇਦ ਚੂਰਨ ਲੈ ਰਹੇ ਹੋਣਗੇ ਪਰ ਥੋੜੇ ਚਿਰ ਪਿਛੋਂ ਉਹਨਾਂ ਦੇ ਕਮਰੇ ਵਿਚੋਂ ਚੀਕ ਸੁਣੀ, ਮੈਂ ਬੂਹੇ ਤੇ ਗਿਆ.. ਉਹ ਬੰਦ ਸੀ.. ਇਸੇ ਲਈ...'

ਨੌਕਰ ਦੀ ਹੋਰ ਅਗਲੀ ਗਲ ਅਨੂਪ ਨੇ ਨਹੀਂ ਸੁਣੀ। ਉਹ ਮਨ ਦੀਆਂ ਗਲਾਂ ਸੁਨਣ ਲਗ ਪਈ ਸੀ। "ਕਰੂਪਤਾ ਦੇ ਵਰਤਾਉ ਤੋਂ ਉਕਤਾ ਕੇ ਆਖਿਰ ਕਰ ਲੀਤੀ ਸੁੰਦਰਤਾ ਨੇ ਆਤਮ ਹਤਿਆ.." ਮੋਟਰ ਘਰ ਅਗੇ ਰੁਕ ਗਈ। ਅਨੂਪ ਕੰਬ ਰਹੀ ਸੀ...ਵਗ ਰਹੀ ਹਨੇਰੀ ਵਿਚ ਬ੍ਰਿਛ ਦੇ ਇਕ ਪਤਲੇ ਤੀਲੇ ਵਾਂਗ।

ਨੌਕਰ ਨੇ ਜ਼ੋਰ ਦੀ ਅਨਲ ਦੇ ਕਮਰੇ ਦਾ ਬੂਹਾ ਖੜਕਾਇਆ, "ਬਾਬੂ ਜੀ ਬੂਹਾ ਖੋਹਲੋ, ਬੀਬੀ ਜੀ ਆਏ ਹਨ।" ਕੋਈ ਉਤਰ ਨਾ ਆਉਣ ਤੇ ਅਨੂਪ ਨੇ ਵਿਲਕ ਕੇ ਮੋਈ ਹੋਈ ਆਵਾਜ਼ ਵਿਚ ਕਿਹਾ, "ਸੁੰਦਰ..... ਨਾਥ ! ਕਰੂਪ ਦਾਸੀ ਲਈ ਦਵਾਰ..... ।"

'ਅਜ ਐਡੀ ਜਲਦੀ-'ਬੂਹਾ ਖੋਹਲਣ ਵਾਲੇ ਦੀ

ਅਵਾਜ਼ ਅਨਲ ਦੀ ਹੀ ਆਵਾਜ਼ ਲਗਦੀ ਸੀ। ਉਸ ਨੂੰ ਵੇਖਦਿਆਂ ਹੀ ਅਨੂਪ ਨੇ ਛੀ ਸੱਤ ਵਾਰੀ ਅਖੀਆਂ ਝਮਕੀਆਂ। ਉਹ ਪਛਾਣ ਨਹੀਂ ਰਹੀ ਸੀ, ਸਾਹਮਣੇ ਕੌਣ ਹੈ! ਪਰ ਸਾਹਮਣੇ ਖਲੋਤੇ ਪ੍ਰਾਣੀ ਨੇ ਫਿਰ ਕਿਹਾ, 'ਅਨੂਪ ਜੀ! ਆਓ-' ਅਨੂਪ ਤ੍ਰਬੱਕ ਕੇ ਫੇਰ ਉਤਾਂਹ ਤਕੀ। ਕਾਲੇ-ਘੋਰ ਕਾਲੇ ਮੁਖ ਵਿਚੋਂ ਅਨਲ ਵਰਗੀ ਆਵਾਜ਼ ਨਿਕਲੀ। ਅਨੂਪ ਦੀ ਆਵਾਜ਼ ਰੁਕ ਗਈ। ਬੜਾ ਜੋਰ ਲਾ ਕੇ ਉਸ ਦੇ ਮੂੰਹੋਂ ਕੇਵਲ ਨਿਕਲਿਆ, "ਅਨਲ ਜੀ! ਇਹ ਕੀ-" ਕਾਲੇ ਮੁਖ ਵਿਚੋਂ ਸ਼ਾਂਤ ਉਤਰ ਆਇਆ, "ਜਿਸ ਸੁੰਦਰਤਾ ਨੇ ਅੱਜ ਤਾਈਂ ਮੇਰੀ ਪਿਆਰੀ ਅਨੂਪ ਨੂੰ ਵਿਆਹ ਦਾ ਅਨੰਦ ਨਹੀਂ ਲੈਣ ਦਿਤਾ, ਉਸ ਸੁੰਦਰਤਾ ਦਾ ਨਾਸ਼-ਹੁਣ ਤਾਂ ਤੁਸੀਂ ਮੇਰੇ ਕੋਲ ਆਉਣੋ ਨਹੀਂ ਸੰਗੋਗੇ ਅਨੂਪ ਜੀ'-ਅਤੇ ਫੇਰ ਦਰਦ ਨਾਲ, ਕਰਾਹ ਕੇ ਅਨਲ ਨੇ ਆਪਣਾ ਕੋਇਲਾ ਹੋਇਆ ਮੂੰਹ ਦੋਹਾਂ ਹੱਥਾਂ ਵਿਚ ਲਕੋ ਲੀਤਾ।

ਦੂਰੋਂ ਹੀ ਡਾਕਟਰ ਅਨੂਪ ਕੁਮਾਰੀ ਦੀਆਂ ਹੰਝੂਆਂ ਨਾਲ ਭਰੀਆਂ ਹੋਈਆਂ ਝਮਕ ਰਹੀਆਂ ਅੱਖੀਆਂ ਨੂੰ ਤੇਜ਼ਾਬ ਦੀ ਖੁਲੀ ਬੋਤਲ ਸ਼ਿੰਗਾਰ ਟੇਬਲ ਦੇ ਉਤੇ ਪਈ ਹੱਸਦੀ ਜਾਪੀ।



# ਪਤੀ

ਸੂਰਜ ਲੁਕ ਗਿਆ ਸੀ ਲਹਿੰਦੇ ਵਲ। ਮਹਾਰਾਜ ਮਹਿਲ ਵਿਚ ਆਏ। ਮਹਾਰਾਣੀ ਨੇ ਉਠ ਕੇ ਆਦਰ ਨਾਲ, ਪਿਆਰ ਨਾਲ, 'ਜੀ ਆਇਆਂ ਨੂੰ' ਕਿਹਾ। ਕੇਵਲ ਪੰਜ ਮਿੰਟ ਹੀ ਹਾਸ ਬਿਲਾਸ ਕਰਕੇ ਮਹਾਰਾਜ ਨੇ ਕਿਹਾ, "ਮਲਕਾ! ਅਜ ਅਸੀਂ ਜਾ ਰਹੇ ਹਾਂ। ਅੱਜ ਵੀ ਰਾਤ ਦੁਖੀਆਂ ਦੀ ਪੜਤਾਲ ਕੀਤੀ ਜਾਵੇਗੀ। ਅੱਜ ਸੈਨਾ-ਪਤੀ ਦੀ ਥਾਂ ਅਸੀਂ ਵਜ਼ੀਰ ਨੂੰ ਨਾਲ ਲੈ ਜਾ ਰਹੇ ਹਾਂ। ਜੇ ਸੈਨਾ ਪਤੀ ਵਲੋਂ ਕੋਈ ਆਦਮੀ ਪੁਛਣ ਆਏ ਤਾਂ ਰਾਜਨੀਤੀ ਵਰਤਣੀ, ਕਹਿ ਦੇਣਾ ਅੱਜ ਮਹਾਰਾਜ ਨਹੀਂ ਜਾਣਗੇ। ਸਾਡੀ ਪੁਸ਼ਾਕ ਅੱਜ ਆਪ ਤੁਸੀ ਹੀ ਲੈ ਆਵੋ, ਬੁਕਲ ਮਾਰਨ ਵਾਸਤੇ ਨੀਲੇ ਦੀ ਥਾਂ ਕਾਲਾ ਕੰਬਲ ਲਈ ਆਉਣਾ!' ਮਹਾਰਾਜ ਕਾਲੇ ਕੰਬਲ ਦੀ ਬੁਕਲ ਮਾਰ ਇਕ ਸਾਧਾਰਨ ਪੇਂਡੂ ਬਣ ਕੇ ਚਲੇ ਗਏ। ਅੱਜ ਦੇ ਦਿਨ ਮਹਾਰਾਜ ਦੇ ਪਿਤਾ ਸਵਰਗਵਾਸ ਹੋਏ ਸਨ, ਚਾਨਣੇ ਦੀ ਥਾਂ ਅਜ ਹਨੇਰੇ ਨੇ ਰਾਜ ਕੀਤਾ ਹੋਇਆ ਸੀ ਮਹਿਲ ਦੇ ਚੁਫੇਰੇ। ਮਹਾਰਾਜ ਨੂੰ ਵੇਖਿਆ ਕਿਸੇ ਨਹੀਂ, ਬਾਹਰ ਵਜ਼ੀਰ ਖੜਾ ਸੀ। ਉਸ ਨੇ ਕੰਬਲ ਨੂੰ ਪਛਾਣ ਲੀਤਾ। ਨਾਲ ਨਾਲ ਚੁਪ ਕੀਤਾ ਤੁਰੀ ਗਿਆ। "ਹਾਂ ਮੰਤਰੀ ਜੀ! ਤੁਹਾਨੂੰ ਯਾਦ ਹੈ ਨਾ ਹੁਣ ਮੈਂ ਕੌਣ ਹਾਂ ਤੇ ਤੁਸੀਂ ਕੌਣ?"

"ਜੀ ਮਹਾਰਾਜ! ਤੁਸੀਂ 'ਜੀਵਣ' ਦਾਸ 'ਸੇਵਕ'।" ਜ਼ਰਾ ਹਾਸੇ ਨਾਲ "ਜੀ ਜੂ ਕੁਝ ਨਹੀਂ।"

ਦੋਵੇਂ ਜੀਵਨ, ਸੇਵਕ ਤੁਰੀ ਗਏ, ਗਲੀਆਂ ਬਾਜ਼ਾਰ, ਸਰਾਂ, ਮੰਦਰ ਸਭ ਥਾਵਾਂ ਤੇ ਚਕਰ ਲਾਇਆ ਪਰ ਅੱਜ ਕੋਈ ਨਵੀਂ ਗਲ ਨਜ਼ਰ ਨਹੀਂ ਆਈ । ਥੱਕ ਜਹੇ ਗਏ, ਅੱਕ ਕੇ ਮੁੜ ਪਏ। ਮੁੜਦੀ ਵਾਰੀ ਹੋਰ ਕਿਸੇ ਰਾਹ ਤੇ ਪੈ ਗਏ। ਇਕ ਥਾਂ ਬਹੁਤ ਹੀ ਹਨੇਰਾ ਸੀ। ਰਸਤਾ ਵੀ ਨਜ਼ਰ ਨਹੀਂ ਆ ਰਿਹਾ ਸੀ। ਹੁਣ ਜੀਵਨ ਦੀ ਥਾਂ ਸੇਵਕ ਅਗੇ ਹੋ ਕੇ ਤੁਰਨ ਲੱਗਾ। ਕਿਸੇ ਚੀਜ਼ ਨਾਲ ਠੇਡਾ ਜੁ ਖਾਧਾ, ਸੇਵਕ ਡਿਗ ਪਿਆ। ਡਿਗਣ ਦੀ ਆਵਾਜ਼ ਨਾਲ ਜੀਵਣ ਠਠੰਬਰ ਕੇ ਬੋਲਿਆ, "ਸੇਵਕ ! ਡਿਗ ਪਿਐਂ–?" "ਹਾਂ ਜੀਵਣ ! ਪਿਛੇ ਹੀ ਠਹਿਰ, ਮੈਨੂੰ ਚਾਨਣਾ ਕਰ ਲੈਣ ਦੇ, ਤੂੰ ਵੀ ਕਿਤੇ ਡਿਗ ਨਾ ਪਵੇਂ, ਏਥੇ ਕੁਝ ਪਿਆ ਹੋਇਆ ਹੈ।" ਸੇਵਕ ਨੇ ਚਾਨਣਾ ਕੀਤਾ, ਦੋਹਾਂ ਨੂੰ ਇਕ ਲਾਸ਼ ਰਾਹ ਵਿਚ ਪਈ ਨਜਰ ਆਈ, ਹੈਰਾਨੀ ਦੀ ਗੱਲ ਇਹ ਸੀ ਕਿ ਲਾਸ਼ ਨੱਕ, ਕੰਨ ਅਰ ਅੱਖਾਂ ਤੋਂ ਬਿਨਾਂ ਸੀ। ਪਛਾਣ ਤਾਂ ਉਨ੍ਹਾਂ ਲੀਤੀ ਕਿ ਇਹ ਲਾਸ਼ ਇਕ ਇਸਤਰੀ ਦੀ ਹੈ ਪਰ ਏਸ ਬੇਦਰਦੀ ਨਾਲ ਕੀਤਾ ਗਿਆ ਖੂਨ ਵੇਖ ਕੇ, ਦੋਵੇਂ ਕੁਝ ਚਿਰ ਤਕ ਹੈਰਾਨੀ ਨਾਲ ਇਕ ਦੂਜੇ ਵਲ ਤਕਦੇ ਰਹੇ । ਸੇਵਕ ਨੇ ਲਾਸ਼ ਨੂੰ ਉਲੱਥ ਪਲੱਥ ਕੇ ਵੇਖਿਆ। ਹੋਰ ਤਾਂ ਕੁਝ ਨਜ਼ਰ ਨਹੀਂ ਆਇਆ ਪਰ ਇਕ ਕਾਗਜ਼ ਤੈਹ ਕੀਤਾ ਹੋਇਆ ਜੀਵਨ ਨੇ ਵੇਖਿਆ। ਉਸ ਨੂੰ ਚੁਕ ਕੇ ਦੋਵੇਂ ਜਣੇ ਚਾਨਣੇ ਕੋਲ ਪਹੁੰਚੇ। ਸੇਵਕ ਨੇ ਕਾਗਜ਼ ਪੜ੍ਹਨਾ ਸ਼ੁਰੂ ਕੀਤਾ, "ਪੜ੍ਹਨ ਵਾਲੇ ! ਸਾਰਿਆਂ ਤੋਂ ਪਹਿਲਾਂ ਇਕ ਕੰਮ ਕਰ ਕੇ ਏਸ ਲਾਸ਼ ਦੇ ਕੰਨ, ਅਖਾਂ ਅਤੇ ਨੱਕ ਹੀਨ ਮੂੰਹ ਉਤੇ ਥੁਕ। ਤੈਨੂੰ ਪੁੰਨ

ਦਾ ਫਲ ਮਿਲੇਗਾ। ਤੂੰ ਹੈਰਾਨ ਹੋਵੇਂਗਾ ਕਿ ਕਿਉਂ? ਸੁਣ! ਇਹ ਮੇਰੀ ਪਤਨੀ ਹੈ। ਏਸ ਦੀਆਂ ਅਖਾਂ ਜੋ ਮੈਂ ਕੱਢ ਲੀਤੀਆਂ ਹਨ, ਬਹੁਤ ਸੁਦਰ ਸਨ। ਮੈਂ ਇਨ੍ਹਾਂ ਕਰ ਕੇ ਹੀ ਏਸ ਨਾਲ ਹਦੋਂ ਵਧ ਪਿਆਰ ਕਰਦਾ ਸਾਂ। ਏਸ ਦੀ ਕਿਸੇ ਮੰਗ ਨੂੰ ਮੈਂ ਕਦੀ ਪੂਰਿਆਂ ਕਰਨ ਤੋਂ ਰੁਕਿਆ ਨਹੀਂ ਸਾਂ। ਮੈਨੂੰ ਪਤਾ ਹੈ ਕਿ ਜੇ ਕਦੇ ਇਹ ਮੈਨੂੰ ਕਿਤੇ ਜਾਨ ਵੀ ਵਾਰਨ ਲਈ ਕਹਿ ਦੇਂਦੀ ਤਾਂ ਮੈਂ ਹੱਸਦਾ ਹੱਸਦਾ ਵਾਰੀ ਹੋ ਜਾਂਦਾ ਪਰ ਏਸ ਨੇ ਵਿਸ਼ਵਾਸ਼ ਘਾਤ ਕੀਤਾ ਹੈ। ਮੇਰੇ ਪਿਆਰ ਨੂੰ ਲੀਰਾਂ ਲੀਰਾਂ ਕਰ ਦਿਤਾ ਹੈ। ਪਤਾ ਨਹੀਂ ਇਹ ਕਦੋਂ ਤੋਂ ਮੇਰੇ ਨਾਲ ਧੋਖਾ ਕਰ ਰਹੀ ਸੀ ਪਰ ਮੈਂ ਤਾਂ ਕਲ ਹੀ ਵੇਖਿਆ ਏਸ ਦਾ ਅਸਲੀ ਰੂਪ। ਕਿਸੇ ਸ਼ਹਿਰ ਮੇਰੀ ਤਾਰੀਖ ਸੀ। ਮੈਂ ਚਾਰ ਦਿਨ ਵਾਸਤੇ ਏਸ ਨੂੰ ਕਹਿ ਕੇ ਚਲਿਆ ਗਿਆ। ਪਰ ਮੁਕੱਦਮੇ ਦੀ ਤਾਰੀਖ ਬਦਲ ਜਾਣ ਕਰ ਕੇ ਕਲ ਦੂਜੇ ਦਿਨ ਹੀ ਮੈਂ ਰਾਤ ਵੇਲੇ ਘਰ ਪੁਜਾ। ਦਿਲ ਵਿਚ ਚਾਹ ਸੀ ਕਿ ਹੌਲੀ ਹੌਲੀ ਜਾ ਕੇ ਉਸ ਦੀਆਂ, ਆਪਣੀ ਪਿਆਰੀ ਦੀਆਂ ਅਖਾਂ ਮੀਟ ਲਵਾਂਗਾ। ਉਹ ਬੁਝੇਗੀ ਕਿ ਕੌਣ ਹੈ? ਅਤੇ ਮੈਂ ਗਦ ਗਦ ਹੋ ਜਾਵਾਂਗਾ ਪਰ ਜਦ ਘਰ ਦਾ ਬੂਹਾ ਹੌਲੀ ਜਹੀ ਖੋਹਲ ਕੇ ਮੈਂ ਚੋਰੀ ਚੋਰੀ ਅੰਦਰ ਗਿਆ, ਤਾਂ ਪੜ੍ਹਨ ਵਾਲੇ! ਮੇਰੀਆਂ ਅਖੀਆਂ ਚਕਰਾ ਗਈਆਂ, ਪੈਰਾਂ ਥਲਿਉਂ ਧਰਤੀ ਖਿਸਕਦੀ ਜਾਪੀ। ਮੈਂ ਕੀ ਵੇਖਿਆ:—

ਮੇਰੀ ਇਹੋ ਪਤਨੀ ਅਤੇ ਇਕ ਮੇਰਾ ਅਮੀਰ ਗਵਾਂਢੀ ਦੋਵੇਂ ਕਠੇ ਸੁਤੇ ਹੋਏ ਸਨ—ਬੇਖਬਰ! ਦੋਹਾਂ ਹਥਾਂ ਨਾਲ ਅਖਾਂ ਮੀਟ ਕੇ, ਮੈਂ ਘਰੋਂ ਉਵੇਂ ਹੀ ਬਾਹਰ ਚਲਾ ਆਇਆ—

ਫੇਰ ਮੈਨੂੰ ਕੁਝ ਸੁਝਾ ਨਹੀਂ, ਮੈਂ ਪਾਗਲ ਜਿਹਾ ਹੋ ਗਿਆ ਅਤੇ ਅਜ ਜੋ ਕੁਝ ਮੈਂ ਕੀਤਾ ਉਹ ਤੇਰੇ ਸਾਹਮਣੇ ਹੈ। ਗਵਾਂਢੀ ਨੂੰ ਮੈਂ ਕੁਝ ਨਹੀਂ ਕਿਹਾ, ਉਹ ਅਮੀਰ ਆਦਮੀ ਹੈ, ਪੈਸੇ ਵਾਲੇ ਨਾਲ ਮਥਾ ਲਾਉਣ ਦੀ ਮੇਰੇ ਵਿਚ ਸ਼ਕਤੀ ਨਹੀਂ ਸੀ। ਦੁਨੀਆਂ ਵਿਚ ਮੈਨੂੰ, ਉਸ ਗਵਾਂਢੀ ਨੂੰ, ਤੇ ਏਸ-ਨੂੰ ਕੋਈ ਜਾਣ ਨਹੀਂ ਸਕੇਗਾ। ਮੈਂ ਆਪ ਅੱਜ ਡੁਬਣ ਜਾ ਰਿਹਾ ਹਾਂ। ਗਵਾਂਢੀ ਨੂੰ ਜੀਉਂਦਾ ਮੈਂ ਕਿਉਂ ਛਡਿਆ, ਏਸ ਲਈ ਕਿ ਜੇ ਆਪਣੀ ਪਤਨੀ ਪਤੀ-ਬਰਤਾ ਹੁੰਦੀ ਤਾਂ ਅਮੀਰ ਤੇ ਇਕ ਪਾਸੇ ਖੁਦ ਸ਼ਹਿਰ ਦਾ ਬਾਦਸ਼ਾਹ ਵੀ ਉਸ ਦਾ ਕੁਝ ਵਿਗਾੜ ਨਹੀਂ ਸਕਦਾ ਸੀ—ਪਰ ਉਸ ਦੇ ਆਪਣੇ ਅੰਦਰ ਹੀ ਗੰਦ ਸੀ ਜੋ ਜ਼ਾਹਰ ਹੋ ਗਿਆ—ਪੜ੍ਹਨ ਵਾਲੇ! ਹੌਕੇ ਨਾ ਭਰ—ਮੇਰਾ ਇਕ ਟੁਟੇ ਹੋਏ ਦਿਲ ਦਾ, ਏਨਾ ਕੰਮ ਕਰ ਕਿ ਜਿਸ ਸੁੰਦਰ ਮੂੰਹ ਨੂੰ ਮੈਂ ਚੁੰਮਦਾ ਸਾਂ ਉਸ ਨੱਕ ਹੀਨ, ਕੰਨ ਹੀਨ ਅਤੇ ਨੈਣ ਹੀਨ ਮੂੰਹ ਉਤੇ ਥੁਕ...ਨਫਰਤ ਨਾਲ ਥੁਕ!

ਮੈਂ ਹਾਂ ਏਸ ਦਾ ਪਤੀ!"

ਕਾਗਜ਼ ਪੜ੍ਹ ਕੇ ਸੇਵਕ ਜੀਵਨ ਵਲ ਤਕਿਆ, ਜੀਵਨ ਬੜਾ ਉਦਾਸ ਖਲੋਤਾ ਸੀ। ਸੇਵਕ ਨੇ ਪੁਛਿਆ, "ਜੀਵਨ ਕਿਉਂ?" "ਕੁਛ ਨਹੀਂ, ਸੋਚ ਰਿਹਾ ਹਾਂ, ਉਸ ਨੇ ਆਪਣੇ ਆਪ ਨੂੰ ਬਲੇ ਪਤੀ ਲਿਖਿਆ ਹੈ ਪਰ ਪਤੀ ਵਾਲਾ ਕੰਮ ਤਾਂ ਉਸ ਨੇ ਨਹੀਂ ਕੀਤਾ। ਪਤੀ ਤਾਂ ਪੱਤ ਦਾ ਰਾਖਾ ਹੁੰਦਾ ਹੈ ਅਤੇ ਉਸ ਨੇ ਆਪ ਹੀ ਉਸ ਦੀ ਬਦਨਾਮੀ..." ਸੇਵਕ ਨੇ ਵਿਚੋਂ ਹੀ ਗਲ ਕਟ ਕੇ ਕਿਹਾ, "ਇਹ ਤਾਂ ਉਸ ਨੇ ਹੋਰਨਾਂ ਨੂੰ ਖਬਰਦਾਰ ਕੀਤਾ ਹੈ...ਪਤਨੀ ਦੇ ਨਾਂ ਬਹੁ ਦਾ

ਤਾਂ ਕਿਤੇ ਜ਼ਿਕਰ ਨਹੀਂ ਕੀਤਾ, ਫੇਰ ਬਦਨਾਮੀ ਕਾਹਦੀ। ਉਸ ਦੀ ਪਤਨੀ ਨੇ ਵਿਸ਼ਵਾਸ਼ ਘਾਤ ਕੀਤਾ ਉਸ ਨੇ ਵਿਸ਼ਵਾਸ਼ ਘਾਤ ਕਰਨ ਵਾਲੇ ਦਾ ਘਾਤ ਕਰ ਦਿਤਾ।"ਜੀਵਨ ਨੇ ਕਿਹਾ, "ਹਾਂ.......ਹਾਂ.......ਪਰ ਨਹੀਂ ਉਹ ਪਤੀ ਸੀ— ਉਸ ਨੂੰ ਪਤੀ ਵਾਲਾ ਦਿਲ ਰਖਣਾ ਚਾਹੀਦਾ ਸੀ। ਅੱਛਾ ਹੁਣ ਚਲੋ—" ਮਹਿਲ ਕੋਲ ਆ ਕੇ ਜੀਵਨ ਸੇਵਕ (ਬਾਦਸ਼ਾਹ ਵਜ਼ੀਰ) ਵਿਛੜ ਗਏ। ਬਾਦਸ਼ਾਹ ਹੌਲੀ ਹੌਲੀ ਮਹਿਲ ਨੂੰ ਅਤੇ ਵਜ਼ੀਰ ਆਪਣੇ ਘਰ ਨੂੰ। ਅਜ ਦੀ ਵਾਰਦਾਤ ਅਜੇ ਤਕ ਬਾਦਸ਼ਾਹ ਦੇ ਦਿਲ ਵਿਚ ਘਰ ਕਰੀ ਬੈਠੀ ਸੀ। ਉਹ ਸੋਚ ਰਿਹਾ ਸੀ ਕੀ ਇਸਤ੍ਰੀ ਜਾਤੀ ਦਾ ਅਸਲੀ ਰੂਪ ਸਚ ਮੁਚ ਇਹੋ ਹੀ ਹੈ। ਇਕ ਦਮ ਉਸ ਦੇ ਦਿਲ ਵਿਚ ਕੁਝ ਖਿਆਲ ਆਇਆ ਅਤੇ ਉਹ ਚੋਰੀ ਚੋਰੀ ਲੁਕਦਾ ਹੋਇਆ ਮਲਕਾਂ ਦੇ ਕਮਰੇ ਵਲ ਵਧਿਆ। ਦੋ ਇਸਤ੍ਰੀਆਂ ਪਹਿਰੇਦਾਰਨੀਆਂ ਨੰਗੀਆਂ ਤਲਵਾਰਾਂ ਦੇ ਨਾਲ ਬੂਹੇ ਦੇ ਦੁਪਾਸੜ ਬੈਠੀਆਂ ਊਂਗ ਰਹੀਆਂ ਸਨ। ਬਾਦਸ਼ਾਹ ਨੂੰ ਅੰਦਰ ਲੰਘਦਿਆਂ ਉਨ੍ਹਾਂ ਵੇਖਿਆ ਨਹੀਂ। ਦੂਰੋਂ ਬਾਦਸ਼ਾਹ ਨੇ ਮਲਕਾਂ ਦੇ ਪਲੰਘ ਵਲ ਨਜ਼ਰ ਦੌੜਾਈ—ਵੇਖਿਆ—ਦੋਹਾਂ ਹਥਾਂ ਨਾਲ ਅਖਾਂ ਮਲ ਕੇ ਉਸ ਨੇ ਫੇਰ ਵੇਖਿਆ ਪਲੰਘ ਉਤੇ ਦੋ ਜੀਵ ਲੰਮੇ ਪਏ ਪ੍ਰਤੀਤ ਹੋਏ। ਧੱਕ ਧੱਕ ਕਰ ਰਹੇ ਦਿਲ ਨਾਲ ਉਹ ਹੌਲੀ ਹੌਲੀ ਪਲੰਘ ਦੇ ਕੋਲ ਚਲਿਆ ਗਿਆ। ਅਖਾਂ ਇਕ ਦਮ ਲਹੂ ਦੇ ਰੰਗ ਨਾਲ ਰੰਗੀਆਂ ਗਈਆਂ। ਉਸ ਦੀ ਮਲਕਾਂ, ਉਸ ਦਾ ਸੈਨਾਂ-ਪਤੀ...ਦੋਵੇਂ ਕਪੜਿਆਂ ਤੋਂ ਬਿਨਾਂ...ਪਏ ਸਨ ਬੇਖਬਰ। ਇਕ ਦਮ ਬਾਦਸ਼ਾਹ ਦਾ ਹਥ ਆਪਣੇ ਗੁਪਤ ਛੁਰੇ

ਉਤੇ ਚਲਿਆ ਗਿਆ,ਪਰ ਅੰਦਰੋਂ ਆਵਾਜ਼ ਆਈ, ਕਿਉਂ? ਉਸ ਨੇ ਠੀਕ ਕੀਤਾ ਸੀ ਨਾ ਪਰ ਤੂੰ ਕਹਿੰਦਾ ਸੈਂ, ਉਸ ਨੇ ਪਤੀ ਵਾਲਾ ਦਿਲ ਨਹੀਂ ਰਖਿਆ.. ਹੁਣ ਤੂੰ ਵੀ ਤਾਂ ਪਤੀ ਹੈਂ.. ਪਤਨੀ ਦੀ ਪੱਤ ਦਾ ਰਾਖਾ। ਉਪਦੇਸ਼ ਕਰਨਾ ਜਾਣਦਾ ਹੈਂ! ਪਰ ਕਰ ਕੇ ਵਿਖਾਉਣਾ ਨਹੀਂ ਜਾਣਦਾ...।'

"ਅਵਰ ਉਪਦੇਸੈ ਆਪਿ ਨਾ ਕਰੈ।
ਆਵਤ ਜਾਵਤ ਜਨਮੈ ਮਰੈ।"

ਅੰਦਰਲੇ ਦੀ ਇਹ ਆਵਾਜ਼ ਸੁਣ ਕੇ ਬਾਦਸ਼ਾਹ ਦਾ ਹਥ ਛੁਰੇ ਤੋਂ ਪਿਛਾਂਹ ਆ ਗਿਆ। ਪਤਾ ਨਹੀਂ ਉਸ ਦੇ ਦਿਲ ਵਿਚ ਕੀ ਆਇਆ, ਆਪਣੇ ਉਤੋਂ ਉਸ ਨੇ ਕਾਲਾ ਕੰਬਲ ਲਾਹਿਆ, ਅਤੇ ਉਨ੍ਹਾਂ ਦੋਹਾਂ ਉਤੇ ਬੜੀ ਹੁਸ਼ਿਆਰੀ ਨਾਲ ਪਾ ਦਿਤਾ। ਦੋਹਾਂ ਬੇ-ਖਬਰਾਂ ਦੀ ਕਰਤੂਤ ਉਤੇ ਪਰਦਾ ਪਾ ਕੇ ਬਾਦਸ਼ਾਹ ਆਪ ਆਪਣੇ ਕਮਰੇ ਵਿਚ, ਚੋਰੀ ਚੋਰੀ ਆਪਣੇ ਡੁਬਦੇ ਜਾਂਦੇ ਦਿਲ ਨੂੰ ਸੰਭਾਲਦਾ, ਜਾ ਕੇ ਸੋਚਦਾ ਸੋਚਦਾ ਸੌਂ ਗਿਆ।

ਵਰ੍ਹੇ ਬੀਤ ਗਏ। ਮੁੜ ਕੇ ਕੋਈ ਗਲ ਨਹੀਂ ਹੋਈ। ਉਹੋ ਮਲਕਾਂ ਉਹੋ ਬਾਦਸ਼ਾਹ, ਉਹੋ ਸੈਨਾ-ਪਤੀ...ਸਾਰੇ ਕੰਮ ਪਹਿਲੇ ਵਾਂਗ ਹੀ ਹੁੰਦੇ ਰਹੇ, ਕੇਵਲ ਬਾਦਸ਼ਾਹ ਵਿਚ ਕੁਝ ਤਬਦੀਲੀ ਆ ਗਈ; ਉਸਦਾ ਦਿਲ ਹੌਲੀ ਹੌਲੀ ਡੁਬਦਾ ਪ੍ਰਤੀਤ ਹੁੰਦਾ ਸੀ, ਉਸ ਨੂੰ। ਅਤੇ ਮਲਕਾਂ ਜਦ ਸਾਹਮਣੇ ਆਉਂਦੀ ਤਾਂ ਉਸ ਦੀਆਂ ਅਖੀਆਂ ਨੀਵੀਆਂ ਵੇਖ ਕੇ ਬਾਦਸ਼ਾਹ ਕਹਿੰਦਾ—"ਮਲਕਾਂ! ਮੇਰੇ ਕੋਲ ਆ ਕੇ ਅਖਾਂ ਨੀਵੀਆਂ ਨਾ ਕਰਿਆ ਕਰੋ...ਮੁਸਕਰਾ ਕੇ ਤਕੋ ਮੇਰੇ ਵਲ...ਮੈਂ ਤੁਹਾਡਾ ਪਤੀ

ਹਾਂ ! ਪਤੀ ! ਅਤੇ ਮਲਕਾਂ ਮੁਸਕਰਾਉਣ ਦੀ ਕੋਸ਼ਸ਼ ਕਰਦੀ ਉਤਾਂਹ ਤਕ ਪੈਂਦੀ । ਪੰਦਰਾਂ ਵਰ੍ਹਿਆਂ ਪਿਛੋਂ ਇਕ ਦਿਨ ਬਾਦਸ਼ਾਹ ਅੰਤਲੇ ਸਵਾਸ ਲੈ ਰਿਹਾ ਸੀ..ਪਰਜਾ...ਦਰਬਾਰੀ... ਵਜ਼ੀਰ ਸਾਰੇ ਰੋ ਰਹੇ ਸਨ। ਬਾਦਸ਼ਾਹ ਨੇ ਹਥ ਨਾਲ ਸਭ ਨੂੰ ਬਾਹਰ ਚਲੇ ਜਾਣ ਲਈ ਕਿਹਾ...ਕੇਵਲ ਰਹਿ ਗਈ ਮਲਕਾਂ ਜਿਸ ਦੀਆਂ ਅਖੀਆਂ ਵਿਚੋਂ ਅਥਰੂਆਂ ਦਾ ਹੜ ਆਪ ਮੁਹਾਰਾ ਵਗਿਆ ਆ ਰਿਹਾ ਸੀ। ਬਾਦਸ਼ਾਹ ਨੇ ਮੁਸਕ੍ਰਾਉਣ ਦੀ ਕੋਸ਼ਸ਼ ਕਰਦਿਆਂ ਹੋਇਆਂ ਕਿਹਾ, 'ਮਲਕਾਂ ! ਤੁਸੀਂ ਵੀ ਰੋ ਰਹੇ ਹੋ...ਕਿਉਂ ਭਲਾ ? ਤੁਹਾਡੇ ਕੋਲ ਤਾਂ ਸਭ ਕੁਝ ਹੈ– ਦੌਲਤ, ਹਕੂਮਤ, ਨੌਕਰ–ਅਤੇ ਸੈਨਾ ਪਤੀ, ਮੇਰੇ ਜਾਣ ਨਾਲ ਤੁਹਾਡੇ ਵਾਸਤੇ ਤਾਂ ਕੋਈ ਘਾਟਾ ਨਹੀਂ ਹੋਣਾ, ਫੇਰ ਤੁਸੀਂ–?'

ਮਲਕਾਂ ਦੀਆਂ ਬਚਿਆਂ ਵਾਂਗ ਭੁਬਾਂ ਨਿਕਲ ਗਈਆਂ, ਵਿਲਕਦਿਆਂ ਹੋਇਆਂ ਚਰਨਾਂ ਉਤੇ ਸਿਰ ਰਖ ਕੇ ਉਸ ਨੇ ਕਿਹਾ, "ਮਹਾਰਾਜ ! ਖਿਮਾਂ ਕਰ ਦੇਵੋ-ਸਭ ਕੁਝ ਹੈ ਪਰ ਮੇਰੇ ਤੇ ਕੰਬਲ ਪਾਉਣ ਵਾਲਾ ਜਾ ਰਿਹਾ ਹੈ, ਹੋਰ ਤਾਂ ਸਭ ਥੋੜਾਂ ਪੂਰੀਆਂ ਹੋ ਜ਼ਾਣਗੀਆਂ ਪਰ ਮੇਰੀ ਕਰਤੂਤ ਉਤੇ ਕੰਬਲ ਪਾਉਣ ਵਾਲਾ ਤਾਂ ਕੋਈ ਨਹੀਂ ਲੱਭਣਾ !" ਮਰਦਾ ਹੋਇਆ ਬਾਦਸ਼ਾਹ ਜ਼ੋਰ ਦੀ ਹਸਿਆ–"ਖਿਮਾਂ–! ਮਲਕਾਂ ਖਿਮਾਂ ! ਨਹੀਂ ਮਲਕਾਂ ਖਿਮਾਂ ਮੰਗਣ ਦੀ ਲੋੜ ਨਹੀਂ–ਮੈਂ ਤਾਂ ਹਾਂ ਤੇਰਾ **ਪਤੀ** ।"

---

## ਨਵੀਂ ਖੇਡ

ਕੇਸਰ ਤੇ ਮੈਂ ਕਠੇ ਪੜ੍ਹਿਆ ਕਰਦੇ ਸਾਂ। ਦਸਵੀਂ ਦਾ ਇਮਤਿਹਾਨ ਹੋ ਜਾਣ ਤੇ ਕੇਸਰ ਆਪਣੇ ਸ਼ਹਿਰ ਰਾਵਲਪਿੰਡੀ, ਸੈਰ ਕਰਨ ਵਾਸਤੇ ਮੈਨੂੰ ਵੀ ਨਾਲ ਹੀ ਲੈ ਗਿਆ। ਆਪਸ ਵਿਚ ਪਿਆਰ ਬਹੁਤ ਸੀ। ਗਰਮੀਆਂ ਦੀਆਂ ਛੁਟੀਆਂ ਹਰ ਸਾਲ ਕਠੇ ਹੀ ਕਟਿਆ ਕਰਦੇ ਸਾਂ... ਕਦੀ ਮੈਂ ਉਸ ਦੀ ਮਾਸੀ ਦੇ ਘਰ ਅਤੇ ਕਦੀ ਉਹ ਮੇਰੇ ਘਰ ਅਤੇ ਕਦੀ ਕਿਸੇ ਪਹਾੜ ਤੇ ਨਵਾਂ ਘਰ ਬਣਾ ਕੇ, ਕਠਾ।

ਕੇਸਰ ਦਾ ਘਰ ਸੜਕ ਦੇ ਕੰਢੇ ਤੇ ਸੀ। ਘਰ ਦੇ ਉਪਰਲੀ ਮੰਜ਼ਲ ਦਾ ਕਮਰਾ, ਉਸ ਨੇ ਮੇਰੇ ਵਾਸਤੇ ਸਪੈਸ਼ਲ ਖਾਲੀ ਕਰਵਾ ਦਿਤਾ। ਐਤਕਾਂ ਉਸ ਨੇ ਇਹ ਮੇਰੇ ਲਈ ਨਵੀਂ ਗਲ ਕੀਤੀ ਸੀ। ਮੈਂ ਸਮਝ ਗਿਆ, ਕੇਸਰ ਸਮਝਦਾ ਹੈ ਫੇਰ ਖਬਰੇ ਮੈਂ ਕਦ ਉਸ ਕੋਲ ਆਵਾਂ ਕਿਉਂਕਿ ਫੇਰ ਪਤਾ ਨਹੀਂ ਮੈਂ ਕਿਸ ਕੰਮ ਤੇ ਹੋਵਾਂ ਅਤੇ ਉਹ ਕਿਸ ਕੰਮ ਤੇ। ਨਤੀਜਾ ਨਿਕਲਣ ਤਕ ਉਹ ਮੈਨੂੰ ਦੋ ਮਹੀਨੇ ਆਪਣੇ ਕੋਲ ਹੀ ਰਖਣਾ ਚਾਹੁੰਦਾ ਸੀ। ਮੈਂ ਵੀ ਸੋਚਿਆ ਰੱਜ ਕੇ ਰਾਵਲ-ਪਿੰਡੀ ਵੇਖ ਲਵਾਂਗਾ। ਹਾਂ...ਜਿਹੜਾ ਕਮਰਾ ਉਸ ਨੇ ਮੈਨੂੰ ਵੇਹਲਾ ਕਰਵਾ ਕੇ ਦਿਤਾ, ਉਸ ਵਿਚ ਇਕ ਵਧੀਆ ਹੋਟਲ ਦੇ ਕਮਰੇ ਵਾਂਗ ਸਾਰੀਆਂ ਲੋੜ ਦੀਆਂ ਚੀਜ਼ਾਂ ਮੌਜੂਦ ਸਨ:— ਸੌਣ ਵਾਸਤੇ ਇਕ ਨੁਕਰੇ ਨਵਾਰੀ ਪਲੰਘ, ਖਬੇ ਪਾਸੇ ਇਕ ਛੋਟੇ ਮੇਜ਼ ਤੇ ਟੇਬਲ ਲੈਂਪ ਰਖੀ ਹੋਈ ਸੀ...ਇਕ ਆਰਾਮ

ਕੁਰਸੀ, ਦੋ ਦੂਜੀਆਂ ਕੁਰਸੀਆਂ, ਇਕ ਵਡਾ ਮੇਜ਼...ਇਹ ਸਭ ਕੁਝ ਵੇਖ ਕੇ ਮੈਂ ਦਿਲ ਵਿਚ ਖੁਸ਼ ਹੋਇਆ ਕਿ ਮੇਰਾ ਮਿੱਤ੍ਰ ਐਨਾ ਚੰਗਾ ਹੈ। ਨਾਵਲ ਪੜ੍ਹਨ ਦਾ ਸ਼ੌਕ ਮੈਨੂੰ ਬਹੁਤ ਸੀ। ਇਸੇ ਲਈ ਮੈਂ ਹੁਣ ਤਾਂ ਵੇਹਲੇ ਹੋਣ ਕਰ ਕੇ ਨਾਵਲਾਂ ਦੀ ਦੁਕਾਨ ਦੀ ਦੁਕਾਨ ਹੀ ਪੜ੍ਹਨ ਵਾਸਤੇ ਚੁਕ ਲਿਆਇਆ ਸਾਂ...ਪਰ ਏਥੇ ਤਾਂ ਸਾਡੇ ਨਾਲ ਹੀ ਨਾਵਲ ਬਨਣ ਲਗ ਪਿਆ।

ਕੇਸਰ ਦੇ ਘਰ ਦੇ ਸਾਹਮਣੇ...ਬਿਲਕੁਲ ਸਾਹਮਣੇ ਇਕ ਘਰ ਸੀ, ਜਿਸ ਵਿਚ ਸੁਣਿਆ ਕਿ ਰਾਵਲਪਿੰਡੀ ਦੇ ਇਕ ਵਡੇ ਰਈਸ ਸੇਠ ਰਹਿੰਦੇ ਸਨ। ਮੈਨੂੰ ਆਇਆਂ ਅਜੇ ਦੋ ਹੀ ਦਿਨ ਹੋਏ ਹੋਣਗੇ ਕਿ ਇਕ ਦਿਨ ਸਵੇਰੇ ਰੋਟੀ ਖਾਣ ਦੇ ਪਿਛੋਂ...ਮੈਂ ਹੌਲੀ ਹੌਲੀ ਇਕ ਫਿਲਮੀਂ ਗੀਤ ਗਾ ਰਿਹਾ ਸਾਂ..."ਲੇਲੀ ਲੇਲੀ ਕਰੂੰ ਮੈਂ ਬਨ ਮੇਂ...ਮੇਰੀ ਲੇਲੀ ਬੱਸੀ ਮੋਰੇ ਮਨ ਮੇਂ" ਕਿ ਉਸੇ ਵੇਲੇ ਸ਼ੱਕਰ ਖੋਰੇ ਨੂੰ ਸ਼ਕਰ ਮਿਲਦੀ ਪ੍ਰਤੀਤ ਹੋਈ। ਮੈਨੂੰ ਸੁੰਦਰ ਸੁੰਦਰ ਲੜਕੀਆਂ ਦੀ ਸੁੰਦਰਤਾ ਵੇਖਣ ਦਾ ਬੜਾ ਚਾ ਹੁੰਦਾ ਸੀ ਇਹ ਐਬ ਅਜੇ ਵੀ ਮੇਰੇ ਵਿਚ ਹੈ...ਗਿਆ ਨਹੀਂ.. ਹਾਂ ਤੇ ਮੇਰੀ ਇਹੋ ਚਾਹ ਪੂਰੀ ਕਰਨ ਲਈ ਸਾਹਮਣੇ ਘਰ ਦੀ ਖਿੜਕੀ ਦੀ ਚਿਕ ਨੂੰ, ਕਿਸੇ ਨੇ ਹੌਲੀ ਹੌਲੀ ਉਤਾਂਹ ਚੁਕਣਾ ਸ਼ੁਰੂ ਕੀਤਾ। ਮੇਰਾ ਗੁਣ ਗੁਣ ਕਰ ਕੇ ਗਾਣਾ ਆਪਣੇ ਆਪ ਬੰਦ ਹੋ ਗਿਆ, ਕੰਨ ਚੌਕੰਨੇ ਹੋ ਗਏ ਅਤੇ ਅਖੀਆਂ ਚਿਕ ਦੇ ਅੰਦਰ ਦਾ ਚਮਤਕਾਰ ਵੇਖਣ ਵਾਸਤੇ ਵਿਆਕੁਲ ਹੋ ਗਈਆਂ। ਪਹਿਲਾਂ ਚਿਟੀ ਧੋਤੀ, ਦਿਖਾਲੀ ਦਿਤੀ, ਉਸ ਤੋਂ ਪਿਛੋਂ ਜਿਵੇਂ ਬਿਜਲੀ

ਜਹੀ ਚਮਕੀ...ਕਿਉਂਕਿ ਧੋਤੀ ਖਤਮ ਹੋਣ ਤੇ, ਇਕ ਦਮ ਢਿਲਕਿਆ ਹੋਇਆ ਨੰਗਾ ਪੇਟ, ਆਪਣੀ ਗੋਲਾਈ ਅਤੇ ਵਡੇ ਸਾਰੇ ਵਿਸਤਾਰ ਵਿਚ ਪ੍ਰਗਟ ਹੋਣਾ ਸ਼ੁਰੂ ਹੋਇਆ। ਏਸ ਪੇਟ ਦੀ ਧੁੰਨੀ, ਝੂਠ ਨਹੀਂ ਕਹਿ ਰਿਹਾ, ਐਨੀ ਡੂੰਘੀ ਸੀ ਕਿ ਰਬੜ ਦਾ ਛੋਟਾ ਖੇਨੂੰ ਸਹਿਜੇ ਹੀ ਰਖਿਆ ਜਾ ਸਕਦਾ ਸੀ। ਹੌਲੀ ਹੌਲੀ ਪੂਰਾ ਪੇਟ ਹੀ ਨਜ਼ਰੀ ਆਉਣ ਲਗ ਪਿਆ। ਉਸ ਤੋਂ ਪਿਛੋਂ ਢਿਲਕੀ ਹੋਈ ਛਾਤੀ, ਅਰਥਾਤ ਢਲੇ ਹੋਏ ਜੋਬਨ ਦੀ ਨਿਸ਼ਾਨੀ ਨਜ਼ਰ ਆਈ। ਫੇਰ ਇਕ ਦਮ ਗੁਲਗੁਲੇ ਵਾਂਗ ਫੁਲਿਆ ਹੋਇਆ ਪਰ ਪਿਲਪਿਲਾ ਚਿਹਰਾ ਸਾਹਮਣੇ ਆ ਗਿਆ। ਗਿਚੀ ਤਾਂ ਸ਼ਾਇਦ ਹੈ ਹੀ ਨਹ ੀਂ ਸੀ...ਏਸੇ ਲਈ ਨਜ਼ਰ ਨਹੀਂ ਆ ਸਕੀ, ਜੇ ਥੋੜੀ ਬਹੁਤ ਹੋਵੇਗੀ ਵੀ ਤਾਂ ਠੋਡੀ ਦੇ ਪਿਛੇ ਲੁਕੀ ਹੋਈ ਸੀ। ਸਿਰ ਗੰਜਾ ਸੀ ਤੇ ਨਾਲੇ ਚਮਕੀਲਾ, ਪਰ ਪੁੜਪੁੜੀਆਂ ਕੋਲ ਕੁਝ ਕੁਝ ਵਾਲ ਉਕੜ ਦੁਕੜ ਹੋਏ ਹੋਏ ਸਨ। ਇਹ ਤਾਂ ਸੁੰਦਰੀ ਦੀ ਥਾਂ ਸਾਹਮਣੇ ਘਰ ਦੇ ਮਾਲਕ ਸੇਠ ਸਾਹਿਬ ਸਨ। ਮੁਛਾਂ ਉਨ੍ਹਾਂ ਦੀਆਂ ਵਡੀਆਂ ਵਡੀਆਂ ਸਨ...ਅਤੇ ਹੋ ਸਕਦਾ ਹੈ ਕਿਸੇ ਸਮੇਂ ਉਹ ਕਾਫੀ ਰੋਅਬ ਵਾਲੀਆਂ ਰਹੀਆਂ ਹੋਣਗੀਆਂ। ਪਰ ਬੁਢੇਪੇ ਦੇ ਆਗਮਨ ਲਈ ਇਹ ਆਪਣੀ ਕਾਲੀ ਰਾਤ ਨੂੰ ਛਡ ਕੇ ਚਿਟੀਆਂ ਹੋ ਚੁਕੀਆਂ ਸਨ। ਮੈਂ ਆਪਣੇ ਭਾਗਾਂ ਨੂੰ ਖੂਬ ਕੋਸਿਆ। ਮੈਂ ਸੋਚਣ ਲਗਾ ਕਿ ਜੇ ਬਾਕੀ ਦਿਨ ਵੀ ਇਸੇ ਸੁੰਦਰ ਮੂਰਤ ਦਾ ਦਰਸ਼ਨ ਕਰਦਾ ਰਿਹਾ ਤਾਂ ਮੈਂ ਵੀ ਗੋਤਮ ਬੁਧ ਵਾਂਗ ਸੰਸਾਰ ਛਡ ਕੇ ਬਨਬਾਸ ਲੈ ਲਵਾਂਗਾ।

ਬਾਰੀ ਦੇ ਕੋਲ ਪਈ ਹੋਈ ਕੁਰਸੀ ਤੇ ਸੇਠ ਸਾਹਿਬ ਬੈਠ ਗਏ ਅਤੇ ਇਕ ਪਿਆਲੀ ਵਿਚ ਇਕ ਬੁਰਸ਼ ਨਾਲ ਕਾਲੀ ਜੇਹੀ ਚੀਜ਼ ਨੂੰ ਭਿਉਂ ਭਿਉਂ ਕੇ ਮੁਛਾਂ ਤੇ ਫੇਰਨ ਲਗੇ। ਸਕਿੰਟਾਂ ਵਿਚ ਹੀ ਮੁਛਾਂ ਦੀ ਚਟਿਆਈ ਇਵੇਂ ਉਡ ਗਈ ਜਿਵੇਂ ਮਦਾਰੀ ਦੇ ਥੈਲੇ ਵਿਚੋਂ ਗੋਲੇ ਉਡ ਜਾਂਦੇ ਹਨ। ਮੈਂ ਸੋਚਿਆ ਮੁਛਾਂ ਕਾਲੀਆਂ ਕਰ ਕੇ ਸੱਠ ਵਰ੍ਹਿਆਂ ਦੀ ਅਵਸਥਾ ਵਾਲੇ ਸੇਠ ਜੀ ਜਵਾਨ ਤਾਂ ਨਹੀਂ ਹੋ ਸਕਦੇ। ਪਛਮੀ ਦੇਸ਼ਾਂ ਵਿਚ ਅਤੇ ਜਾਪਾਨ ਵਿਚ ਸੱਠਾਂ ਵਰ੍ਹਿਆਂ ਦਾ ਪੁਰਸ਼ ਬੁਢਾ ਨਹੀਂ ਸਮਝਿਆ ਜਾਂਦਾ ਪਰ ਸਾਡੇ ਦੇਸ਼ ਵਿਚ ਕੁਝ ਤਾਂ ਭੋਜਨ ਦੀ ਗੜਬੜੀ ਤੇ ਕੁਝ ਦੁਖਦਾਈ ਘਟਨਾਵਾਂ ਨਾਲ ਏਸ ਅਵਸਥਾ ਦਾ ਆਦਮੀ ਮਰਨ ਦੇ ਕੰਢੇ ਬੈਠਾ ਹੁੰਦਾ ਹੈ। ਏਹ ਸੇਠ ਸਾਹਿਬ ਵੀ ਇਨ੍ਹਾਂ ਵਿਚੋਂ ਹੀ ਸਨ ਪਰ ਮੁਛਾਂ ਰੰਗ ਕੇ ਦੁਨੀਆ ਤੇ ਖੁਦ ਆਪਣੇ ਆਪ ਨੂੰ ਵੀ ਧੋਖਾ ਦੇਂਦੇ ਹੋਏ ਸ਼ੀਸ਼ੇ ਵਿਚੋਂ ਹਸ ਹਸ ਕੇ ਮੁਛਾਂ ਤੇ ਹਥ ਫੇਰਦੇ ਹੋਏ ਆਪਣੇ ਚੇਹਰੇ ਨੂੰ ਵੇਖ ਰਹੇ ਸਨ, ਮੈਂ ਇਹੋ ਹੀ ਗਲਾਂ ਸੋਚ ਰਿਹਾ ਸਾਂ, ਜਾਂ ਕੇਸਰ ਨੇ ਆ ਕੇ ਪੁਛਿਆ—"ਕੀ ਸੋਚ ਰਹੇ ਹੋ ਵੀਰ ?"

ਮੈਂ ਸਾਹਮਣੀ ਬਾਰੀ ਵਲ ਇਸ਼ਾਰਾ ਕਰ ਕੇ ਕਿਹਾ—"ਇਹ ਸੋਚ ਰਿਹਾ ਸਾਂ ਕਿ ਦੋ ਮਹੀਨੇ ਨਿਤ ਇਨ੍ਹਾਂ ਦੇ ਦਰਸ਼ਨ ਕਰਨ ਤੋਂ ਪਿਛੋਂ ਜੇ ਮੈਂ ਆਤਮ ਹਤਿਆ ਕਰਨ ਦਾ ਵਿਚਾਰ ਕਰ ਲੀਤਾ ਤਾਂ ਕਿਹੜਾ ਤਰੀਕਾ ਸਭ ਤੋਂ ਸੁਖਾਲਾ ਹੋਵੇਗਾ ?"

ਕੇਸਰ ਨੇ ਉਪਦੇਸ਼ਕਾਂ ਵਾਂਗ ਕਿਹਾ ਕਿ ਕੀ ਹਮੇਸ਼ਾਂ

ਆਤਮ ਹਤਿਆ ਦੇ ਗੁਣ ਗਾਂਦੇ ਰਹਿੰਦੇ ਹੋ...ਜੇ ਟੱਟੀ ਗੰਦੀ ਹੋਵੇ ਤਾਂ ਆਤਮ ਹਤਿਆ, ਚਾਹ ਵੇਲੇ ਸਿਰ ਨਾ ਮਿਲੇ ਤਾਂ ਆਤਮ ਹਤਿਆ, ਕ੍ਰਿਕੱਟ ਖੇਡਦਿਆਂ ਜੇ ਹਾਰ ਜਾਈਏ ਤਾਂ ਆਤਮ ਹਤਿਆ, ਆਖਿਰ ਏਸ ਵਿਚ ਐਨੀ ਵਡੀ ਗਲ ਹੀ ਕੀ ਹੈ, ਜੇ ਤੈਨੂੰ ਇਹ ਸੀਨ ਚੰਗਾ ਨਹੀਂ ਲੱਗਦਾ ਤਾਂ ਤੂੰ ਬਾਰੀ ਬੰਦ ਕਰ ਲਿਆ ਕਰ। ਜਾਂ ਕੁਰਸੀ ਦਾ ਮੂੰਹ ਭੁਵਾ ਕੇ ਬੈਠ ਜਾਹ, ਪਰ ਤੁਸਾਂ ਤਾਂ ਇਹ ਦੋਵੇਂ ਗਲਾਂ ਨਾ ਕਰਨੀਆਂ ਹੋਈਆਂ। ਅਜੇ ਤਾਂ ਸਾਹਮਣੇ ਵਾਲੇ ਨਾਟਕ ਦਾ ਇਕੋ ਸੀਨ ਵੇਖਿਆ ਹੈ। ਹੁਣੇ ਥੋਹੜੇ ਚਿਰ ਵਿਚ ਜਦ ਦੂਜਾ ਸੀਨ ਨਜ਼ਰ ਆਵੇਗਾ ਤਾਂ ਤੇਰੇ ਜੀਵਨ ਵਿਚ ਰੋਮਾਂਚ ਦਾ ਹੜ ਆ ਜਾਵੇਗਾ।"

ਮੈਂ ਪੁਛਿਆ "ਉਹ ਦੂਜਾ ਸੀਨ ਕੀ ਹੋਵੇਗਾ?" ਉਤਰ ਵਿਚ ਕੇਸਰ ਨੇ ਕਿਹਾ "ਇਹ ਇਕ ਦਰਦ ਭਰੀ ਵਾਰਤਾ ਹੈ। ਸੇਠ ਛਾਂਗਾ ਮਲ ਜੋ ਸਾਹਮਣੇ ਬੈਠੇ ਹੋਏ ਹਨ, ਬਹੁਤ ਹੀ ਅਮੀਰ ਆਦਮੀ ਹਨ। ਸਿਟੇ ਦੇ ਵਪਾਰ ਵਿਚ ਕਰੋੜਾਂ ਰੁਪਏ ਕਮਾਏ ਹਨ ਪਰ ਦੁਰਭਾਗ ਨਾਲ ਸੰਤਾਨ ਕੋਈ ਨਹੀਂ। ਇਨ੍ਹਾਂ ਦੀ ਪਹਿਲੀ, ਪਤਨੀ ਦਮੇਂ ਦੇ ਰੋਗ ਨਾਲ ਦੋ ਸਾਲ ਹੋਏ ਨੇ ਮਰ ਗਈ। ਸੇਠ ਜੀ ਨੇ ਸੰਤਾਨ ਉਤਪਨ ਕਰਨ ਵਾਸਤੇ ਏਸ ਅਵਸਥਾ ਵਿਚ ਦੂਜਾ ਵਿਆਹ ਕੀਤਾ ਹੈ, ਇਕ ਗਰੀਬ ਪ੍ਰਵਾਰ ਦੀ ਕੰਨਿਆ ਨਾਲ। ਨਤੀਜਾ ਇਹ ਕਿ ਸੇਠ ਹੋਰਾਂ ਦੀ ਉਮਰ ਦੇ ਨਾਲ ਉਹਨਾਂ ਦੀ ਪਤਨੀ ਨਿਰਮਲਾ ਦੇਵੀ ਦੀ ਜਵਾਨੀ ਦਾ ਜੋਸ਼ ਵੀ ਵਧਦਾ ਜਾ ਰਿਹਾ ਹੈ। ਵਿਚਾਰੀ ਕਰੇ ਕੀ...ਜਿਉਂਦਿਆਂ ਹੀ

ਮਰ ਗਈ ਹੈ। ਇਹੋ ਜਹੀ ਹਾਲਤ ਵਿਚ ਜੇ ਉਸ ਦਾ ਆਚਰਨ ਵਿਗੜ ਜਾਵੇ, ਏਸ ਵਿਚ ਉਸ ਵਿਚਾਰੀ ਦਾ ਕੀ ਦੋਸ਼ ਹੋ ਸਕਦਾ ਹੈ! ਦੋਸ਼ੀ ਜੇ ਕੋਈ ਹੈ ਤਾਂ ਸੇਠ ਹੋਰੀ ਜਿਨ੍ਹਾਂ ਨੇ ਏਸ ਬਿਰਧ ਅਵਸਥਾ ਵਿਚ ਇਕ ਜਵਾਨ ਲੜਕੀ ਨਾਲ ਵਿਆਹ ਕਰਕੇ ਉਸ ਦੇ ਜੀਵਨ ਦਾ ਨਾਸ ਕਰ ਦਿਤਾ ਹੈ, ਅਤੇ ਜਾਂ ਦੋਸ਼ੀ ਹੈ ਸਾਡਾ ਸਮਾਜ, ਜੋ ਇਸ ਤਰ੍ਹਾਂ ਦੇ ਵਿਆਹਾਂ ਦੀ ਆਗਿਆ ਦੇ ਦੇਂਦਾ ਹੈ।"

ਇਹ ਕਹਿ ਕੇ ਉਸ ਦੀ ਕਥਾ ਸਮਾਪਤ ਹੋ ਗਈ। ਹੋਰ ਨੂੰ ਹੋਰੀ ਦੀ ਤੇ ਅੰਨ੍ਹੇ ਨੂੰ ਡੰਗੋਰੀ ਦੀ... ਇਹ ਕਥਾ ਸੁਣ ਕੇ ਮੈਨੂੰ ਤਾਂ ਆਪਣੀ ਪੈ ਗਈ। ਚਲੋ ਕਦੀ ਨਾ ਕਦੀ ਜਵਾਨੀ ਦੇ ਜੋਸ਼ ਵਾਲੀ ਨਿਰਮਲ ਵੀ ਤਾਂ ਸਾਹਮਣੇ ਬਾਰੀ ਵਿਚ ਆਵੇਗੀ ਹੀ ਨਾ, ਅਜੇ ਮੈਂ ਇਹ ਸੋਚ ਹੀ ਰਿਹਾ ਸਾਂ ਜਾਂ ਸੇਠ ਜੀ ਬਾਰੀ ਵਿਚੋਂ ਹਟ ਗਏ। ਉਹਨਾਂ ਦੇ ਜਾਣ ਦੀ ਦੇਰ ਹੋਈ ਕਿ ਇਕ ਇਸਤ੍ਰੀ ਸਾਦੇ ਬਸਤਰਾਂ ਵਿਚ ਸਾਨੂੰ ਨਜ਼ਰ ਆਈ ਅਤੇ ਮੇਜ਼ ਉਤੋਂ ਮੁਛਾਂ ਕਾਲੀਆਂ ਕਰਨ ਦਾ ਸਮਾਨ ਚੁਕ ਕੇ ਲੈ ਗਈ, ਇਸਤ੍ਰੀ ਅਸਲ ਵਿਚ ਜਵਾਨ ਸੀ। ਜਵਾਨ ਤੇ ਸੁੰਦਰ ਵੀ। ਪਰ ਉਸ ਦੇ ਚਿਟੇ ਕਪੜਿਆਂ ਅਤੇ ਮੁਰਝਾਏ ਹੋਏ ਮੁਖੜੇ ਤੋਂ ਫੁਟੇ ਭਾਗਾਂ ਦਾ ਅਨੁਮਾਨ ਹੋ ਰਿਹਾ ਸੀ। "ਇਹੋ ਨਿਰਮਲਾ ਸੀ?" ਮੈਂ ਪੁਛਿਆ, "ਮਲੂਮ ਹੁੰਦਾ ਹੈ ਕਿ ਸੇਠ ਇਸ ਵਿਚਾਰੀ ਨੂੰ ਕਪੜੇ ਤੇ ਗਹਿਣੇ ਵੀ—ਜਿਨ੍ਹਾਂ ਲਈ ਇਹ ਵੇਚੀ ਗਈ ਸੀ—ਨਹੀਂ ਦੇਂਦਾ। ਉਹ ਸਚਮੁਚ ਹੀ ਬੜਾ ਜ਼ਾਲਮ ਹੈ।

ਕੇਸਰ ਨੇ ਇਕ ਲੰਮਾ ਸਾਹ ਲੈ ਕੇ ਕਿਹਾ—"ਨਹੀਂ




ਇਹ ਨਿਰਮਲਾ ਨਹੀਂ ਸੀ...ਏਸ ਵਾਰੀ ਫੇਰ ਤੇਰਾ (ਅਨੁਮਾਨ) ਗਲਤ ਨਿਕਲਿਆ। ਸੇਠ ਛਾਂਗਾ ਮਲ ਏਨਾ ਬੁਰਾ ਆਦਮੀ ਨਹੀਂ !ਇਹ ਨਿਰਮਲਾ ਦੀ ਭਰਜਾਈ ਸ਼ਾਂਤੀ ਸੀ। ਸ਼ਾਂਤੀ ਵੀ ਹਿੰਦੂ-ਸਮਾਜ ਦਾ ਸ਼ਿਕਾਰ ਬਣ ਚੁਕੀ ਹੈ। ਉਸ ਦਾ ਪਤੀ, ਨਿਰਮਲਾ ਦਾ ਭਰਾ,ਵਿਆਹ ਤੇ ਛੇ ਮਹੀਨੇ ਪਿਛੋਂ ਹੀ ਪਲੇਗ ਦੀ ਖੁਰਾਕ ਬਣ ਗਿਆ ਸੀ। ਪੰਜ ਵਰ੍ਹੇ ਵਿਚਾਰੀ, ਨਿਰਮਲਾ ਦੇ ਮਾਪਿਆਂ ਦੇ ਘਰ ਰਹੀ ਪਰ ਜਦ ਦਾ ਨਿਰਮਲਾ ਦਾ ਵਿਆਹ ਹੋਇਆ ਹੈ, ਇਹ ਵੀ ਸੇਠ ਜੀ ਦੀ ਸ਼ਰਨ ਵਿਚ ਹੀ ਹੈ। ਸੇਠ ਕੋਸ਼ਸ਼ ਕਰਦਾ ਹੈ ਕਿ ਇਹ ਕਿਸੇ ਗਲੋਂ ਉਦਾਸ ਨਾ ਹੋਵੇ ਪਰ ਅਭਾਗਣ ਸ਼ਾਂਤੀ, ਨਿਰਮਲਾ ਵਾਂਗ ਸੁੰਦਰ ਕਪੜੇ, ਅਤੇ ਸਵਾਦੀ ਭੋਜਨ ਦੀ ਚਾਹ ਨਹੀਂ ਰਖਦੀ, ਇਹ ਦੋਵੇਂ ਜੀਵਨ ਚਾਹੁੰਦੀਆਂ ਹਨ, ਜਿਸ ਤੋਂ ਦੋਵੇਂ ਵਾਂਞੀਆਂ ਰਹੀਆਂ ਹਨ।"

ਨਿਰਮਲਾ ਤੇ ਸ਼ਾਂਤੀ ਦਾ ਜੀਵਨ ਕਾਫੀ ਦੁਖਾਂ ਨਾਲ ਭਰਿਆ ਹੋਇਆ ਸੀ-ਪਰ ਕੀ ਹੋ ਸਕਦਾ ਸੀ। ਦਿਨ ਬੀਤਦੇ ਗਏ-ਕਦੀ ਕਦੀ ਮੈਂ ਦੋਹਾਂ ਵਿਚੋਂ ਇਕ ਨਾ ਇਕ ਨੂੰ ਬਾਰੀ ਵਿਚ ਵੇਖ ਕੇ ਆਪਣੀਆਂ ਅਖਾਂ ਸੇਕ ਲੈਂਦਾ ਸਾਂ। ਰਾਵਲ-ਪਿੰਡੀ ਦੇ ਇਕ ਸਿਨੇਮਾ ਘਰ ਵਿਚ ਉਸੇ ਸ਼ਹਿਰ ਦੇ ਇਕ ਹੋਰ ਲੜਕੇ ਨਾਲ ਸਾਡੀ ਦੋਸਤੀ ਹੋ ਗਈ। ਉਸ ਦਾ ਨਾਮ ਕ੍ਰਿਸ਼ਨ ਗੋਪਾਲ ਸੀ ਪਰ ਸਾਰੇ ਹੀ ਉਸ ਨੂੰ 'ਗੋਪਾਲ' ਸਦਿਆ ਕਰਦੇ ਸਨ। ਗੋਪਾਲ ਆਪਣੇ ਆਪ ਨੂੰ ਬਹੁਤ ਸੁੰਦਰ ਸਮਝਦਾ ਸੀ ਅਤੇ ਸ਼ੇਖੀ ਮਾਰਿਆ ਕਰਦਾ ਸੀ ਕਿ ਜੋ ਕੋਈ ਲੜਕੀ ਉਸ ਨੂੰ ਵੇਖ ਲੈਂਦੀ ਹੈ,ਉਹ ਉਸ ਦੇ ਨਾਮ ਦੀ

ਮਾਲਾ ਫੇਰਨ ਲਗ ਪੈਂਦੀ ਹੈ। ਕਦੀ ਉਹ ਕਿਸੇ ਲੜਕੀ ਦਾ ਨਾਮ ਲੈ ਕੇ--ਕਦੀ ਕਿਸੇ ਦਾ ਨਾਮ ਲੈ ਕੇ ਕਹਿ ਦੇਂਦਾ ਕਿ ਉਹ ਉਸ ਤੇ ਮਰਦੀ ਹੈ। ਸਾਨੂੰ ਉਸ ਦੀਆਂ ਇਹ ਸ਼ੇਖੀਆਂ ਬਿਲਕੁਲ ਗਪਾਂ ਹੀ ਲਗਦੀਆਂ। ਕੇਸਰ ਵਲੋਂ ਤਾਂ ਕਹਿ ਨਹੀਂ ਸਕਦਾ ਪਰ ਮੈਂ, ਜਿਹੜਾ ਐਨਾ ਚਿਰ ਯਤਨ ਕਰਨ ਤੇ ਵੀ ਕਿਸੇ ਲੜਕੀ ਨੂੰ ਆਪਣੇ ਵਲ ਖਿਚ ਨਹੀਂ ਸਾਂ ਸਕਿਆ, ਮੈਂ ਤਾਂ ਉਸ ਦੀਆਂ ਗਲਾਂ ਨੂੰ ਨਿਰੋਲ ਗਪਾਂ ਹੀ ਸਮਝਦਾ ਸਾਂ। ਫੇਰ ਮੇਰੇ ਖਿਆਲ ਵਿਚ ਤਾਂ ਗੋਪਾਲ ਕੋਈ ਖਾਸ ਸੁੰਦਰ ਵੀ ਨਹੀਂ ਸੀ। ਸਾਧਾਰਨ ਰੂਪ ਦਾ, ਮਧਰੇ ਕਦ ਦਾ, ਕਨਕ ਭਿੰਨੇ ਰੰਗ ਦਾ, ਛੋਟੇ ਵਡੇ ਰਲੇ ਮਿਲੇ ਦੰਦ, ਜੋ ਸਦਾ ਪਾਨ ਖਾਨ ਕਰਕੇ ਲਾਲ ਰਹਿੰਦੇ, ਇਨ੍ਹਾਂ ਸਾਧਾਰਨ ਸਿਫਤਾਂ ਵਾਲਾ ਉਹ ਲੜਕਾ ਸੀ। ਹਾਂ--ਉਸ ਦੇ ਵਾਲ ਜ਼ਰੂਰ ਅਨੋਖੇ ਸਨ। ਐਨੇ ਕੁੰਡਲ ਮੈਂ ਕਿਸੇ ਲੜਕੇ ਦੇ ਵਾਲਾਂ ਵਿਚ ਨਹੀਂ ਵੇਖੇ ਕਦੀ, ਜਿੰਨੇ ਗੋਪਾਲ ਦੇ ਸੁਨਿਹਰੀ ਵਾਲਾਂ ਦੇ ਸਨ। ਉਹ ਵਾਲ ਕਟਾਂਵਦਾ ਵੀ ਬਹੁਤ ਘਟ ਸੀ, ਲੰਮੇ ਲੰਮੇ ਪਟਿਆਂ ਵਿਚ ਉਹ ਸਦਾ ਹੀ ਖੁਸ਼ਬੂ ਭਰੇ ਤੇਲ ਲਗਾਈ ਰਖਦਾ ਸੀ। ਉਸ ਦੇ ਕਪੜੇ ਭੜਕੀਲੇ ਰੰਗਾਂ ਦੇ--ਕੋਈ ਐਨੇ ਚੰਗੇ ਸੀਤੇ ਹੋਏ ਨਹੀਂ ਹੁੰਦੇ ਸਨ। ਮੂਲ ਕੀ ਇਹ ਮੈਂ ਕਹਿ ਸਕਦਾ ਹਾਂ ਕਿ ਜਿਸ ਵੇਲੇ ਉਹ ਜ਼ਿਪ (ਜ਼ੰਜੀਰੀ) ਵਾਲੀ ਬੁਨੈਨ ਅਤੇ ਪਤਲੂਨ ਪਾ ਕੇ ਨਿਕਲਦਾ, ਤਾਂ ਫਿਲਮੀ ਹੀਰੋ (Hero) ਨਾਲੋਂ ਘਟ ਨਾ ਸਜਦਾ। ਫੱਬਨ ਉਸ ਦੀ ਬਹੁਤ ਸੀ। ਫੱਬਨ ਮੇਰੀ ਵੀ ਤਾਂ ਬੜੀ ਸੀ ਪਰ ਮੇਰੀ ਫੱਬਨ ਉਤੇ ਕਦੀ ਕੋਈ ਲੜਕੀ ਮੋਹਤ ਨਹੀਂ ਹੋਈ। ਇਸੇ ਲਈ ਤਾਂ ਮੈਨੂੰ

ਉਸ ਦੀਆਂ ਗਪਾਂ ਉਤੇ ਕਦੀ ਯਕੀਨ ਨਾ ਆਉਂਦਾ। ਅਸੀਂ ਉਸ ਨੂੰ ਉਸ ਦੀਆਂ ਸ਼ੇਖੀਆਂ ਦੀ ਸਜ਼ਾ ਦੇਣ ਵਾਸਤੇ ਰੋਜ਼ ਨਵੀਆਂ ਤੋਂ ਨਵੀਆਂ ਚਾਲਾਂ ਸੋਚ ਛਡਦੇ ਪਰ ਉਹ ਫਸਿਆ ਨਾ ਕਦੀ ਵੀ। ਇਕ ਦਿਨ ਗੋਪਾਲ ਮੇਰੇ ਕਮਰੇ ਵਿਚ ਹੀ ਬੈਠਾ ਆਪਣੇ ਪਟਿਆਂ ਉਤੇ ਕੰਘੀ ਫੇਰ ਰਿਹਾ ਸੀ ਜਾਂ ਉਸ ਦੀ ਨਜ਼ਰ ਨਿਰਮਲਾ ਉਤੇ ਜਾ ਪਈ। ਜਦ ਮੈਂ ਨਿਰਮਲਾ ਦੇ ਜੀਵਨ ਦਾ ਹਾਲ ਸੁਣਾਇਆ ਤਾਂ ਉਹ ਚੁਪ ਜਿਹਾ ਹੋ ਗਿਆ ਅਤੇ ਗਲ ਹੋਰ ਪਾਸੇ ਟਾਲ ਗਿਆ। ਮਗਰ ਉਸ ਦਿਨ ਤੋਂ ਪਿਛੋਂ ਅਸਾਂ ਵੇਖਿਆ, ਗੋਪਾਲ ਦਿਨ ਵਿਚ ਦੱਸ ਯਾਰਾਂ ਵਾਰੀ ਉਸੇ ਬਜ਼ਾਰ ਵਿਚੋਂ ਲੰਘਦਾ ਅਤੇ ਸੇਠ ਦੇ ਘਰ ਦੀ ਬਾਰੀ ਦੇ ਥਲਿਓਂ ਲੰਘਣ ਲਗਿਆਂ ਉਹ ਕਦੀ ਬੂਟ ਦੀਆਂ ਤਣੀਆਂ ਬੰਨਣ ਲਈ ਖਲੋ ਜਾਂਦਾ-ਕਦੀ ਉਸ ਨੂੰ ਜੋਰਾਂ ਦੀ ਖੰਘ ਆ ਜਾਂਦੀ, ਅਤੇ ਉਹ ਬੜੀ ਅਦਾ ਨਾਲ ਰੰਗ-ਬ-ਰੰਗੇ ਰੇਸ਼ਮੀਂ ਰੁਮਾਲ ਕਢ ਕੇ ਬਾਰੀ ਵਲ ਤਕਦਾ ਹੋਇਆ ਆਪਣਾ ਮੂੰਹ ਪੂੰਝਦਾ। ਏਸ ਤਰ੍ਹਾਂ ਗੋਪਾਲ ਨੂੰ ਚੱਕਰ ਲਾਉਂਦਿਆਂ ਵੇਖ ਕੇ ਮੈਂ ਸੋਚ ਲੀਤਾ ਕਿ ਗੋਪਾਲ ਜ਼ਰੂਰ ਹੀ ਇਹ ਸਮਝਦਾ ਹੈ ਕਿ ਨਿਰਮਲਾ ਉਸ ਦੇ ਪਟਿਆਂ ਦੇ ਕੁੰਡਲਾਂ ਵਿਚ ਫਸ ਗਈ ਹੈ। ਹੁਣ ਉਸ ਦੀਆਂ ਸ਼ੇਖੀਆਂ ਬਾਰੇ ਇਕ ਸਬਕ ਦੇਣ ਲਈ ਮੈਨੂੰ ਇਕ ਨਵੀਂ ਖੇਡ ਸੁਝ ਪਈ। ਅਸਾਂ ਨਿਰਮਲਾ ਵਲੋਂ ਗੋਪਾਲ ਨੂੰ ਇਕ ਚਿਠੀ ਲਿਖਣ ਦਾ ਵਿਚਾਰ ਕੀਤਾ ਅਤੇ ਏਸ ਤਮਾਸ਼ੇ ਵਿਚ ਨਾਲ ਦੇ ਘਰ ਦੇ ਇਕ ਅਠ-ਸਾਲਾ ਮੁੰਡੇ ਨੂੰ ਚਿਠੀ ਪਹੁੰਚਾਣ ਦੇ ਪਾਰਟ ਲਈ ਸ਼ਾਮਲ ਕਰ ਲੀਤਾ। ਉਸ ਮੁੰਡੇ ਦਾ ਨਾਮ ਸ਼ੇਰੂ

ਸੀ। ਅਸਾਂ ਸ਼ੇਰੂ ਨੂੰ ਚੰਗੀ ਤਰ੍ਹਾਂ ਸਮਝਾ ਦਿਤਾ ਕਿ ਗੋਪਾਲ ਨੂੰ ਬਿਲਕੁਲ ਪਤਾ ਨਾ ਲਗੇ ਕਿ ਇਹ ਚਿਠੀ ਅਸਾਂ ਦਿਤੀ ਹੈ ਬਲਕਿ ਉਸ ਨੂੰ ਚੰਗੀ ਤਰ੍ਹਾਂ ਇਹੋ ਯਕੀਨ ਕਰਵਾ ਦੇਵੇ ਕਿ ਸੇਠ ਛਾਂਗਾ ਮਲ ਦੇ ਘਰ ਦੀ ਇਕ ਇਸਤ੍ਰੀ ਨੇ ਉਸ ਨੂੰ ਦੇਣ ਲਈ ਇਹ ਚਿਠੀ ਘਲੀ ਹੈ। ਜਦ ਸਾਨੂੰ ਇਹ ਚੰਗੀ ਤਰ੍ਹਾਂ ਯਕੀਨ ਹੋ ਗਿਆ ਕਿ ਭੇਦ ਖੁਲ੍ਹੇਗਾ ਨਹੀਂ, ਤਾਂ ਮੈਂ ਲੜਕੀਆਂ ਵਾਲੇ ਟੇਡੇ ਟੇਡੇ..ਉਕੜ ਦੁਕੜ ਅਖਰਾਂ ਵਿਚ ਚਿਠੀ ਲਿਖੀ ਅਤੇ ਇਕ ਸਾਦੇ ਲਫ਼ਾਫੇ ਵਿਚ ਬੰਦ ਕਰ ਕੇ ਸ਼ੇਰੂ ਨੂੰ ਦੇ ਦਿਤੀ ਇਹ ਚਿਠੀ:-

ਪਿਆਰੇ......!

ਮੈਂ ਨਾਮ ਨਹੀਂ ਜਾਣਦੀ, ਜਦ ਤੋਂ ਤੁਹਾਨੂੰ ਸਾਹਮਣੇ ਘਰ ਦੀ ਬਾਰੀ ਦੇ ਕੋਲ ਬੈਠਿਆਂ ਵੇਖਿਆ ਹੈ, ਮੇਰਾ ਮਨ ਵਿਆਕੁਲ ਹੋ ਗਿਆ ਹੈ, ਪਤਾ ਨਹੀਂ ਲਗਾ ਕਿਉਂ ਪਰ ਕਰਾਂ ਕੀ, ਕਦੀ ਕਦੀ ਚੋਰੀ ਚੋਰੀ ਲੁਕ ਕੇ ਤੁਹਾਨੂੰ ਸੜਕ ਤੋਂ ਲੰਘਦਿਆਂ ਵੇਖ ਕੇ ਹੀ ਮਨ ਨੂੰ ਢਾਰਸ ਦੇ ਲੈਂਦੀ ਹਾਂ, ਜੇ ਮੈਨੂੰ ਉਤਰ ਭੇਜਣਾ ਹੋਵੇ ਤਾਂ ਏਸੇ ਮੁੰਡੇ ਦੇ ਹਥ ਹੀ ਭਜਣ ਦੀ ਖੇਚਲ ਕਰਨੀ।

ਤੁਹਾਡੇ ਪਿਆਰ ਵਿਚ ਮਤਵਾਲੀ

'ਨਿਰਮਲ'

ਉਸ ਦਿਨ ਸ਼ਾਮ ਵੇਲੇ ਗੋਪਾਲ ਨੂੰ ਉਹ ਚਿਠੀ ਮਿਲ ਗਈ। ਸ਼ੇਰੂ ਨੂੰ ਅੱਠ ਆਨੇ ਮਿਲ ਗਏ ਤੇ ਸਾਨੂੰ ਕਲ ਉਤਰ ਮਿਲਣ ਦੀ ਆਸ ਹੋ ਗਈ। ਮਨ ਵਿਚ ਮੈਂ ਖੁਸ਼ ਸਾਂ ਕਿ ਉਸ ਸ਼ੇਖੀ ਖੋਰੇ ਨੂੰ ਚੰਗਾ ਉਲੂ ਬਣਾਇਆ ਹੈ। ਇਕਰਾਰ

ਅਨੁਸਾਰ ਸ਼ੇਰੂ ਗੋਪਾਲ ਦਾ ਉਤਰ ਇਕ ਬਹੁਤ ਵਧੀਆ ਖੁਸ਼ਬੂਦਾਰ, ਗੁਲਾਬੀ ਲਫਾਫੇ ਵਿਚ ਬੰਦ ਲੈ ਆਇਆ, ਬੜੇ ਉਤਸ਼ਾਹ ਨਾਲ ਅਸਾਂ ਲਫਾਫਾ ਖੋਲ੍ਹਿਆ। ਗੋਪਾਲ ਹੋਰਾਂ ਨੇ ਬੜੇ ਲੰਮੇ ਚੌੜੇ ਭਾਵ ਦਸ ਕੇ ਇਹ ਦਸਣ ਦਾ ਯਤਨ ਕੀਤਾ ਸੀ ਕਿ ਉਹ ਪ੍ਰੇਮ-ਰੋਗ ਵਿਚ ਬੁਰੀ ਤਰ੍ਹਾਂ ਫਸ ਗਿਆ ਹੈ। ਰਾਤ ਦੀ ਨੀਂਦ ਅਰ ਦਿਨ ਦਾ ਚੈਨ ਨਸ਼ਟ ਹੋ ਗਿਆ ਹੈ। ਕਾਸ਼ ! ਉਹ ਹਵਾ ਹੁੰਦਾ ਤਾਂ ਬੇ ਖਟਕੇ ਘਰ ਅੰਦਰ ਆ ਜਾ ਤਾਂ ਸਕਦਾ ਅਰ ਏਸ ਤਰ੍ਹਾਂ ਆਪਣੀ ਪ੍ਰੇਮਕਾ ਦਾ ਦਰਸ਼ਨ ਤਾਂ ਕਰ ਸਕਦਾ। ਜਾਂ ਕਬੂਤਰ ਹੁੰਦਾ ਤਾਂ ਪ੍ਰੀਤਮਾਂ ਦੇ ਕਮਰੇ ਵਿਚ ਘੌਂਸਲਾ ਬਣਾ ਕੇ ਰਹਿ ਸਕਦਾ ਪਰ ਭਾਗਾਂ ਨੇ ਉਸ ਨੂੰ ਇਕ ਮਨੁਸ਼ ਬਣਾ ਕੇ ਉਸ ਨਾਲ ਇਕ ਬੜਾ ਅਨਆਇ ਕੀਤਾ ਹੈ। ਉਸ ਦਾ ਸੜਕ ਤੋਂ ਲੰਘਣਾ ਅਤੇ ਛਿਨ ਭਰ ਲਈ ਪ੍ਰੀਤਮਾਂ ਦੇ ਦਰਸ਼ਨ ਕਰ ਲੈਣੇ, ਇਵੇਂ ਹੀ ਹੈ ਜਿਵੇਂ ਇਕ ਬੂੰਦ ਪਾਣੀ ਨਾਲ ਕਿਸੇ ਬੜੇ ਵਡੇ ਜੰਗਲ ਨੂੰ ਤਰ ਕਰਨ ਦੀ ਕੋਸ਼ਸ਼ ਕੀਤੀ ਜਾਵੇ। ਉਸ ਦੀ ਅਗ ਰੋਜ-ਬ-ਰੋਜ਼ ਭੜਕਦੀ ਜਾ ਰਹੀ ਸੀ ਅਤੇ ਉਹ ਵਿਆਕੁਲ ਹੁੰਦਾ ਜਾ ਰਿਹਾ ਸੀ। ਏਸ ਤਰ੍ਹਾਂ ਆਪਣਾ ਹਾਲ ਲਿਖ ਕੇ ਨਿਰਮਲਾ ਦੇ ਸੁਹੱਪਣ ਦੀ ਪ੍ਰਸੰਸਾ ਕੀਤੀ ਹੋਈ ਸੀ...ਕਈ ਸ਼ੇਅਰ ਵੀ ਲਿਖੇ ਸਨ ਅਤੇ ਅੰਤ ਵਿਚ ਭੁਲ ਨਾ ਜਾਣਾ, ਲਿਖ ਕੇ ਭਿਖਿਆ ਮੰਗੀ ਸੀ ਅਤੇ ਉਤਰ ਨਾ ਘਲਣ ਤੇ ਮੇਰੇ ਵਾਂਗ ਆਤਮ ਹਤਿਆ ਕਰਨ ਦੀ ਧਮਕੀ ਵੀ ਦਿਤੀ ਸੀ।

ਗੋਪਾਲ ਦੀ ਚਿਠੀ ਪੜ੍ਹ ਕੇ ਅਸੀਂ ਬਹੁਤ ਹੀ ਹਸੇ ਕਿ ਹੁਣ ਉਸ ਨੂੰ ਉਸ ਦੀਆਂ ਗਪਾਂ ਦਾ ਚੰਗਾ ਸਵਾਦ ਮਿਲ

ਰਿਹਾ ਹੈ। ਏਧਰ ਗੋਪਾਲ ਵੀ ਸਾਡੇ ਕੋਲ ਕਈ ਵਾਰੀ ਆਉਣ ਲਗਾ। ਅਸਾਂ ਇਕ ਦੋ ਵਾਰੀ ਪੁਛਿਆ ਵੀ ਕਿ ਅੱਜ ਕਲ ਕੀ ਕਰ ਰਹੇ ਹੋ, ਪਰ ਉਸ ਨੇ ਹਮੇਸ਼ਾਂ ਹੀ ਇਹੋ ਉਤਰ ਦਿਤਾ, 'ਕੁਛ ਨਹੀਂ' ਅਤੇ ਉਹ ਨਾਲ ਹੀ ਮੁਸਕ੍ਰਾ ਦੇਂਦਾ। ਖੈਰ ਜਦ ਪਤਰ ਵਿਵਹਾਰ ਦਾ ਸਿਲਸਿਲਾ ਸ਼ੁਰੂ ਹੋ ਗਿਆ ਤਾਂ ਅਸਾਂ ਸੋਚਿਆ ਕਿ ਹੁਣ ਗੋਪਾਲ ਕੋਲੋਂ ਕੁਝ ਪੁਛਣਾ ਚਾਹੀਦਾ ਹੈ। ਮੈਨੂੰ ਚਿਰਾਂ ਤੋਂ ਇਕ ਫੌਨਟੇਨ ਪੈਨ ਦੀ ਲੋੜ ਸੀ। ਸੋ ਪ੍ਰੇਮਕਾ ਨੇ ਪ੍ਰੀਤਮ ਨੂੰ ਪੱਤ੍ਰਕਾ ਵਿਚ ਬੜੀ ਚੰਗੀ ਤਰ੍ਹਾਂ ਤਰਕੀਬ ਨਾਲ ਸਮਝਾਇਆ ਕਿ ਪ੍ਰੇਮਕਾ ਦੀਆਂ ਪੈਨਸਿਲ ਨਾਲ ਲਿਖੀਆਂ ਹੋਈਆਂ ਚਿਠੀਆਂ ਪੜ੍ਹਨ ਵਿਚ ਪ੍ਰੀਤਮ ਨੂੰ ਬੜਾ ਕਸ਼ਟ ਹੁੰਦਾ ਹੋਵੇਗਾ, ਪਰ ਉਹ ਵਿਚਾਰੀ ਕਰੇ ਵੀ ਕੀ! ਉਸ ਦੇ ਘਰ ਵਾਲੇ ਪੁਰਾਣੇ ਵਿਚਾਰਾਂ ਦੇ ਪੁਰਸ਼ ਹਨ। ਅਤੇ ਪਟੀ ਉਤੇ ਲਿਖਣ ਵਾਲੀ ਸਿਆਹੀ ਵਰਤਦੇ ਹਨ।

ਚਿਠੀ ਮਿਲਦਿਆਂ ਹੀ ਗੋਪਾਲ ਇਕ ਦਿਨ ਵਾਸਤੇ ਅਲੋਪ ਹੋ ਗਿਆ, ਪਿਛੋਂ ਜਦ ਸ਼ੇਰੂ ਰਾਹੀਂ ਇਕ ਵਧੀਆ ਵਾਟਰਮੈਨ ਦਾ ਪੈੱਨ ਮਿਲਿਆ, ਤਦ ਅਸੀਂ ਸਮਝੇ ਕਿ ਗੋਪਾਲ ਦੂਜੇ ਸ਼ਹਿਰ ਪੈੱਨ ਲੈਣ ਲਈ ਉਚੇਚਾ ਗਿਆ ਸੀ। ਪੈੱਨ ਦੇ ਨਾਲ ਜੇਹੜੀ ਚਿਠੀ ਆਈ ਉਸ ਵਿਚ ਲਿਖਿਆ ਸੀ—

ਪ੍ਰਾਨ ਪਿਆਰੀ ਨਿਰਮਲਾ!

ਪ੍ਰੇਮ ਪਤ੍ਰਕਾ ਮਿਲੀ, ਅਖਾਂ ਨਾਲ ਲਾਈ, ਹਿਰਦੇ ਨਾਲ ਲਾਈ, ਬੁਲ੍ਹਾਂ ਨਾਲ ਵੀ ਲਾਈ ਅਤੇ ਹੁਣ ਉਸ ਨੂੰ ਛਾਤੀ ਨਾਲ ਲਾ ਰਖਿਆ ਹੈ। ਮੈਂ ਸਚਮੁਚ ਹੀ ਮੂਰਖ ਹਾਂ

ਜੋ ਹੁਣ ਤਕ ਤੁਹਾਡੇ ਲਈ ਪੈੱਨ ਲਿਆਉਣ ਦਾ ਖਿਆਲ ਤਕ ਨਾ ਕੀਤਾ। ਮੈਂ ਭੁਲ ਤਾਂ ਸਚਮੁਚ ਹੀ ਬੜੀ ਵਡੀ ਕੀਤੀ ਹੈ ਪਰ ਦੰਡ ਉਸ ਅਪਰਾਧੀ ਨੂੰ ਦਿਤਾ ਜਾਂਦਾ ਹੈ, ਜਿਸ ਦੇ ਹੋਸ਼ ਹਵਾਸ਼ ਠੀਕ ਹੋਣ। ਫੇਰ ਮੇਰੀ ਤਾਂ ਹੋਸ਼ ਉਸ ਵੇਲੇ ਤੋਂ ਮੈਨੂੰ ਛਡ ਗਈ ਹੈ। ਜਦ ਦਾ ਮੈਂ ਤੁਹਾਨੂੰ ਵੇਖਿਆ ਹੈ, ਮੈਂ ਬੜਾ ਅਭਾਗਾ ਹਾਂ ਜੋ ਮੈਨੂੰ ਕਦੀ ਇਹੋ ਜਿਹਾ ਸਮਾਂ ਵੀ ਨਹੀਂ ਮਿਲਿਆ ਕਿ ਆਪਣੀ ਪ੍ਰੇਮਕਾ ਦੇ ਚਰਨਾਂ ਦੀ ਧੂੜ ਹੀ ਆਪਣੇ ਮਥੇ ਉਥੇ ਲਾ ਸਕਾਂ। ਤੁਹਾਡੇ ਘਰ ਦੇ ਸਾਹਮਣੇ ਜੋ ਲੋਗ ਰਹਿੰਦੇ ਹਨ, ਉਨ੍ਹਾਂ ਨੂੰ ਮੈਂ ਜਾਣਦਾ ਹਾਂ..ਪਰ ਉਹ ਬੜੇ ਭੈੜੇ ਹਨ, ਗਲ ਗਲ ਤੇ ਸੰਦੇਹ ਕਰਦੇ ਹਨ ਅਤੇ ਹਾਸਾ ਉਡਾਂਦੇ ਹਨ। ਨਹੀਂ ਤਾਂ ਉਨ੍ਹਾਂ ਦੇ ਘਰ ਹੀ ਆ ਕੇ ਪੜ੍ਹਿਆ ਕਰਦਾ—

"ਘਰ ਵੀ ਅਭਾਗੇ ਨੂੰ ਮਿਲਿਆ ਨਾ ਤੇਰੇ ਘਰ ਦੇ ਸਾਹਮਣੇ,
ਤੂੰ ਨਾ ਆਉਂਦੀ, ਤੇਰੀ ਅਵਾਜ਼ ਤਾਂ ਆਇਆ ਕਰਦੀ।"

"ਕ੍ਰਿਸ਼ਨ-ਗੋਪਾਲ"

ਪੈੱਨ ਸਚਮੁਚ ਹੀ ਕੀਮਤੀ ਸੀ ਕਿਉਂਕਿ ਉਹ ਗੋਪਾਲ ਦੀ ਪਸੰਦ ਦਾ ਸੀ। ਏਸ ਲਈ ਉਸ ਦੇ ਕਪੜਿਆਂ ਵਾਂਗ, ਉਸ਼ ਦਾ ਰੰਗ ਵੀ ਭੜਕੀਲਾ ਸੀ। ਅਸਾਂ ਸੋਚਿਆ, ਹੁਣ ਉਸ ਨੂੰ ਨਿਰਮਲਾ ਦੀ ਧੂੜ ਚੁੰਮਣ ਦਾ ਨਿਉਂਤਾ ਦੇਣਾ ਚਾਹੀਦਾ ਹੈ; ਉਸ ਦੇ ਭੇਜੇ ਹੋਏ ਪੈੱਨ ਨਾਲ ਏਸ ਵਿਸ਼ੇ ਉਤੇ ਇਕ ਚਿਠੀ ਲਿਖ ਦਿਤੀ-ਕਿ ਉਸ ਦਾ ਭੇਜਿਆ ਹੋਇਆ ਪੈਨ ਮਿਲ ਗਿਆ ਹੈ। ਨਿਰਮਲਾ ਮਰਦੇ ਦਮ ਤਕ ਪੈੱਨ ਨੂੰ ਆਪਣੀ ਛਾਤੀ ਨਾਲ ਲਾਈ ਰਖੇਗੀ, ਫੇਰ ਇਹ ਇਛਿਆ

ਪ੍ਰਗਟ ਕੀਤੀ ਕਿ ਕਾਸ਼ ! ਪ੍ਰੀਤਮ ਸਾਹਮਣੇ ਵਾਲੇ ਘਰ ਵਿਚ ਰਹਿੰਦੇ ਹੁੰਦੇ, ਤਾਂ ਦਰਸ਼ਨ ਕਰਨ ਵਿਚ ਕਿੰਨੀ ਆਸਾਨੀ ਹੁੰਦੀ ! ਜੋ ਲੋਗ ਉਥੇ ਰਹਿੰਦੇ ਹਨ, ਉਹ ਸਚ ਮੁਚ ਹੀ ਬੜੇ ਗੰਵਾਰ ਪਰਤੀਤ ਹੁੰਦੇ ਹਨ। ਹਰ ਵੇਲੇ ਤੌੜੀਆਂ ਮਾਰ ਮਾਰ ਕੇ ਹੋ ਹੋ ਕਰ ਕੇ ਹਸਦੇ ਰਹਿੰਦੇ ਹਨ ਅਤੇ ਹੋਰ ਬੱਸ ! ਪ੍ਰੀਤਮ ਵਰਗੇ ਗੁਣ, ਨਾਮ ਮਾਤਰ ਵੀ ਉਨ੍ਹਾਂ ਵਿਚ ਨਹੀਂ ਹਨ। ਫੇਰ ਇਹ ਪ੍ਰਾਰਥਨਾ ਕੀਤੀ ਕਿ ਉਹ ਕਲ ਰਾਤ ਯਾਰਾਂ ਵਜੇ ਤਕਰੀਬਨ ਘਰ ਤੋਂ ਪੰਜਾਹ ਗਜ਼ ਦੀ ਦੂਰੀ ਤੇ ਸੜਕ ਦੇ ਕੰਢੇ ਨਿਰਮਲਾ ਦੀ ਉਡੀਕ ਕਰੇ। ਉਸ ਦੇ ਦਰਸ਼ਨਾਂ ਦੀ ਚਾਹਵਾਨ ਉਸ ਨੂੰ ਮਿਲਣ ਦੀ ਚੇਸ਼ਟਾ ਕਰੇਗੀ।

ਏਸ ਚਿਠੀ ਮਿਲਣ ਦੇ ਦੂਜੇ ਦਿਨ ਗੋਪਾਲ ਸਾਡੇ ਘਰ ਆਇਆ। ਅਸਾਂ ਗਲ ਗਲ ਤੇ, ਖਾਹ ਮ-ਖਾਹ ਤੌੜੀਆਂ ਮਾਰ ਮਾਰ ਕੇ ਉਚੀ ਉਚੀ ਹੱਸਣਾ ਸ਼ੁਰੂ ਕਰ ਦਿਤਾ। ਗੋਪਾਲ ਸਾਨੂੰ ਇਵੇਂ ਹਸਦਿਆਂ ਵੇਖ ਕੇ ਮੁਸਕ੍ਰਾਇਆ ਅਤੇ ਕਹਿਣ ਲੱਗਾ—"ਤੁਹਾਡਾ ਇਵੇਂ ਹੱਸਣਾ ਚੰਗਾ ਨਹੀਂ ਲਗਦਾ.....ਪਤਾ ਨਹੀਂ ਤੁਸੀਂ ਦੋਵੇਂ ਕਿਉਂ ਐਨੇ ਹਰ ਵੇਲੇ ਖੁਸ਼ ਰਹਿੰਦੇ ਹੋ...?"

ਉਸ ਰਾਤ ਦਸ ਵਜੇ ਦੇ ਪਿਛੋਂ ਅਸਾਂ ਆਪਣੇ ਕਮਰੇ ਦੀਆਂ ਬੱਤੀਆਂ ਏਸ ਲਈ ਬੁਝਾ ਦਿਤੀਆਂ ਕਿ ਗੋਪਾਲ ਨੂੰ ਸੜਕ ਉਤੇ ਵੇਖ ਸਕੀਏ ਅਤੇ ਉਸ ਨੂੰ ਕੋਈ ਸ਼ੱਕ ਨਾ ਹੋਵੇ। ਦੱਸ ਤੋਂ ਯਾਰਾਂ ਵਜੇ ਤਕ ਉਹ ਨਿਰਮਲਾ ਦੇ ਘਰ ਤੋਂ ਸੌ ਗਜ਼ ਦੀ ਦੂਰੀ ਤੇ ਟਹਿਲਦਾ ਰਿਹਾ। ਯਾਰਾਂ ਤੋਂ ਸਾਢੇ ਯਾਰਾਂ ਤਕ ਪੰਜਾਹ ਗਜ਼ ਦੀ ਦੂਰੀ ਤੇ ਅਤੇ ਸਾਢੇ ਯਾਰਾਂ ਤੋਂ ਪਿਛੋਂ

ਉਸ ਦੇ ਵਿਆਕੁਲ ਅਰ ਥਕੇ ਹੋਏ ਸਰੀਰ ਅਤੇ ਨਿਰਮਲਾ ਤੇ ਸਾਡੇ ਘਰ ਦੇ ਵਿਚ ਕੇਵਲ ਦੱਸ ਗਜ਼ ਦਾ ਫਰਕ ਰਹਿ ਗਿਆ ਸੀ। ਹੁਣ ਮੁੰਦਰੀਆਂ ਨੂੰ ਇਕੋ ਨਜ਼ਰ ਵਿਚ ਆਪਣੇ ਉਪਰ ਮੋਹਤ ਕਰ ਲੈਣ ਵਾਲਾ ਗੋਪਾਲ ਮਧਮ ਸੁਰ ਨਾਲ ਸੀਟੀ ਵਜਾ ਰਿਹਾ ਸੀ। ਜਦ ਸੀਟੀ ਵਜਾਂਦਿਆਂ ਹੋਇਆਂ ਉਸ ਦਾ ਸਾਹ ਫੁਲ ਗਿਆ ਤਾਂ ਉਸ ਨੇ ਗੁਣ ਗਨਾਣੇ ਸ਼ੁਰੂ ਕਰ ਦਿਤੇ, ਬਿਰਹੋਂ ਭਰੇ ਗਾਣੇ—

"ਜੋਗੀ ਖੜਾ ਦਵਾਰੇ ਤੇਰੇ, ਪਾਵੀਂ ਖੈਰ ਸਹਿਤੀਏ....."
"ਦੁਖ ਕੇ ਅੱਬ ਦਿਨ ਬੀਤਤ ਨਾਹੀਂ।"
"ਇਕਰਾਰ ਤੇਰੇ ਤੇ ਇਤਬਾਰ ਕਰਕੇ,
ਸਾਰੀ ਰਾਤ ਮੈਂ ਅੱਖੀਆਂ ਵਿਚ ਕਟੀ।"
"ਇਸ਼ਕ ਨਾ ਲਾਈਂ ਰੱਬਾ ਕਿਸੇ ਅਨਜਾਣ ਦਾ।"
"ਅਖੀਆਂ ਮੇਰੀਆਂ ਜਿਸ ਰੋਜ਼ ਦੀਆਂ,
ਸਜਣਾਂ ਨਾਲ ਲੜੀਆਂ।"

ਆਖਿਰ ਜਦ ਬਾਰਾਂ ਵੱਜ ਗਏ ਅਤੇ ਗੋਪਾਲ ਨਿਰਾਸ਼ ਹੋ ਕੇ ਸ਼ਾਇਦ ਘਰ ਜਾਣ ਬਾਰੇ ਸੋਚ ਰਿਹਾ ਸੀ, ਤਾਂ ਅਸੀਂ ਦੋਵੇਂ ਘਰ ਤੋਂ ਬਾਹਰ ਨਿਕਲੇ ਅਤੇ ਗੋਪਾਲ ਵਲ ਤੁਰ ਪਏ। ਉਸ ਨੇ ਜਦ ਖੜਕਾ ਸੁਣਿਆ, ਤਾਂ ਹੌਲੀ ਹੌਲੀ ਉਸ ਘਰ ਤੋਂ ਪਰੇ ਹਟਨਾ ਸ਼ੁਰੂ ਕਰ ਦਿਤਾ। ਅਸੀਂ ਜਲਦੀ ਹੀ ਉਸ ਕੋਲ ਪਹੁੰਚ ਗਏ ਅਤੇ ਉਸ ਨੂੰ ਹਨੇਰੇ ਵਿਚ ਪਛਾਣਦਿਆਂ ਹੋਇਆਂ ਪੁਛਿਆ, "ਕਿਉਂ ਗੋਪਾਲ...ਐਨੀ ਰਾਤ ਗਏ... ਏਥੇ...?"

ਗੋਪਾਲ ਨੇ ਮਰੀ ਹੋਈ ਆਵਾਜ਼ ਵਿਚ ਕਿਹਾ—"ਹਾਂ ਮਿੱਤ! ਸੁੰਨ ਰਾਤ ਵਿਚ ਫਿਰਨ ਦਾ ਮੈਨੂੰ ਬਹੁਤ ਸ਼ੌਕ ਹੈ...

ਅਤੇ ਮੈਂ ਕਈ ਰਾਤਾਂ ਲੰਮੀ ਸੈਰ ਵਾਸਤੇ ਘਰੋਂ ਨਿਕਲ ਆਇਆ ਕਰਦਾ ਹਾਂ।"

ਮੈਂ ਕਿਹਾ-"ਵਾਹ ਗੋਪਾਲ! ਇਹ ਤਾਂ ਬਹੁਤ ਚੰਗਾ ਸ਼ੌਂਕ ਹੈ। ਫੇਰ ਤਾਂ ਤੂੰ ਸਾਡੇ ਹੀ ਸੁਭਾਵ ਦਾ ਹੈਂ, ਸਾਨੂੰ ਵੀ ਵਧੇਰੇ ਰਾਤ ਗਈ ਸੈਰ ਕਰਨ ਦਾ ਬੜਾ ਸ਼ੌਂਕ ਹੈ। ਆਉ ਅੱਜ ਕਠੇ ਹੀ ਸੈਰ ਕਰਾਂਗੇ! ਸੇਹਤ ਵਾਸਤੇ ਰਾਤ ਨੂੰ ਸੈਰ ਕਰਨ ਨਾਲੋਂ ਚੰਗੀ ਹੋਰ ਕੋਈ ਚੀਜ਼ ਨਹੀਂ।"

ਰਾਤ ਦੇ ਦੋ ਵਜੇ ਤਕ ਅਸਾਂ ਸੁੰਦਰ ਅਰ ਸੁਸ਼ੀਲ ਗੋਪਾਲ ਨੂੰ ਤੁਰਾ ਤੁਰਾ ਕੇ ਮੁਰਝਾ ਦਿਤਾ ਅਤੇ ਅੰਤ ਵਿਚ ਉਸ ਨੂੰ ਘਰ ਛਡ ਕੇ ਅਸੀਂ ਆਪਣੇ ਘਰ ਪੁਜੇ। ਉਸ ਨੂੰ ਘਰ ਛਡਣ ਜਾਣ ਦਾ ਇਹ ਮਤਲਬ ਸੀ ਕਿ ਕਿਤੇ ਉਹ ਫੇਰ ਨਿਰਮਲਾ ਦੇ ਘਰ ਦੇ ਥਲੇ ਹੀ ਨਾ ਆ ਬੈਠੇ।

ਦੂਜੇ ਦਿਨ ਉਸ ਨੂੰ ਸ਼ੇਰੂ ਦਵਾਰਾ ਕਹਿ ਭੇਜਿਆ ਕਿ ਪਤੀ ਦਾ ਜੀ ਅਚਾਨਕ ਖਰਾਬ ਹੋ ਜਾਣ ਕਰ ਕੇ ਮੈਂ ਆ ਨਾ ਸਕੀ ਸਾਂ।

ਗੋਪਾਲ ਨੇ ਉਤਰ ਵਿਚ ਰਾਤ ਦੀਆਂ ਉਡੀਕਾਂ, ਦੁਸ਼ਟਾਂ ਦਾ ਆ ਜਾਣਾ ਅਰ ਫੇਰ ਪੈਰਾਂ ਦੀ ਥਕਾਵਟ ਦਾ ਜ਼ਿਕਰ ਕਰ ਭੇਜਿਆ।

ਏਸੇ ਤਰ੍ਹਾਂ ਦਿਨ ਬੀਤਦੇ ਗਏ, ਸਾਨੂੰ ਜਦ ਕਿਸੇ ਰੁਮਾਲ, ਜੁਰਾਬ ਬੁਨੈਨ ਆਦਿ ਦੀ ਲੋੜ ਹੁੰਦੀ, ਗੋਪਾਲ ਲਿਖ ਭੇਜਦੇ, ਉਹ ਵਧੀਆ ਤੋਂ ਵਧੀਆ ਲੈ ਕੇ ਭੇਜ ਦੇਂਦ "ਹੁਣ ਤਾਂ ਹੰਝੂਆਂ ਦੀ ਨਦੀ ਐਨੀ ਜ਼ੋਰ ਦੀ ਵਹਿਣ ਲ... ਕਿ ਛੋਟੇ ਛੋਟੇ ਜ਼ਨਾਨੇ ਰੁਮਾਲ ਉਸ ਨੂੰ ਰੋਕਣ ਤੋਂ ਅਸਮ...

ਹਨ।" ਅਸਾਂ ਛੋਟੇ ਛੋਟੇ ਰਮਾਲ ਆਉਂਦੇ ਵੇਖਕੇ ਇਹ ਲਿਖ ਭੇਜਿਆ। ਉਤਰ ਵਿਚ ਇਕ ਦਰਜਨ ਵਡੇ ਰੇਸ਼ਮੀ ਰੁਮਾਲ ਅਤੇ ਇਕ ਅਤਰ ਦੀ ਸ਼ੀਸ਼ੀ ਦੀ ਭੇਟ ਹੋ ਗਈ। ਰੁਮਾਲ ਗੋਪਾਲ ਦੀ ਪਸੰਦ ਦੇ ਸਨ, ਏਸ ਲਈ ਵਚਿਤ੍ਰ ਸਨ। ਕਿਸੇ ਉਤੇ ਸ਼ੇਰ ਦੀ ਮੂਰਤ ਬਣੀ ਹੋਈ ਸੀ ਅਤੇ ਕਿਸੇ ਉਤੇ ਚੁੰਮਣ ਕਰਦੀ ਹੋਈ ਜੋੜੀ ਦਾ ਚਿਤਰ। ਪਰ ਅਸੀਂ ਕੀ ਕਰਦੇ। ਮਜਬੂਰੀ ਸੀ, ਛੀ ਛੀ ਮੈਂ ਤੇ ਕੇਸਰ ਨੇ ਵੰਡ ਲੀਤੇ।

ਇਕ ਵਾਰੀ ਉਸ ਦੀਆਂ ਖੇਚਲਾਂ ਵਲੋਂ ਧੰਨਵਾਦ ਕਰਦਿਆਂ ਹੋਇਆਂ ਉਸ ਨੂੰ ਚੇਤਾਵਨੀ ਕੀਤੀ ਕਿ ਉਹ ਭੁਲ ਕੇ ਵੀ ਸਾਹੜੀ ਨਾ ਭੇਜੇ, ਕਿਉਂਕਿ ਸਾਹੜੀ ਨਾਲ ਭੇਦ ਖੁਲ੍ਹ ਜਾਣ ਦਾ ਡਰ ਹੋਵੇਗਾ ਅਤੇ ਇਹ ਵੀ ਲਿਖਿਆ, "ਕਾਸ਼! ਮੈਂ ਵੀ ਮਨੁਸ਼ ਹੁੰਦੀ ਜੋ ਆਪਣੇ ਪਿਆਰੇ ਪ੍ਰੀਤਮ ਵਾਸਤੇ ਕੋਈ ਨਿਸ਼ਾਨੀ ਆਪ ਖਰੀਦ ਕੇ ਲਿਆ ਸਕਦੀ। ਮੇਰੇ ਪਾਸ ਰੁਪਿਆਂ ਦਾ ਘਾਟਾ ਨਹੀਂ, ਤੁਸੀਂ ਕਿਸੇ ਚੰਗੇ ਜਹੇ ਜੌਹਰੀ ਕੋਲੋਂ ੨੦੦) ਦੋ ਸੌ ਰੁਪਏ ਮੁਲ ਤਕ ਦੀ ਮੁੰਦਰੀ ਬਣਵਾ ਲਵੋ। ਮੁਲ ਮੈਂ ਦੇ ਦੇਵਾਂਗੀ।"

ਹੁਣ ਗੋਪਾਲ ਫੇਰ ਇਕ ਵਾਰੀ ਦੂਜੇ ਸ਼ਹਿਰ ਗਿਆ ਅਤੇ ਮੁੰਦਰੀ ਬਨਣੀ ਦੇ ਆਇਆ,ਉਸ ਨੂੰ ਜੌਹਰੀ ਜੋਗ ੨੫) ਪੰਝੀ ਰੁਪਏ ਪੇਸ਼ਗੀ ਵੀ ਦੇਣੇ ਪਏ। ਗੋਪਾਲ ਆਪਣੀਆਂ ਸ਼ੇਖੀਆਂ ਦਾ ਪੂਰਾ ਪੂਰਾ ਮੁਲ ਚੁਕਾ ਰਿਹਾ ਸੀ ਅਤੇ ਅਸੀਂ ਕਿਸੇ ਹੱਦ ਤਕ ਬੜੇ ਖੁਸ਼ ਸਾਂ।

ਏਸੇ ਤਰ੍ਹਾਂ ਇਹ ਤਮਾਸ਼ੇ ਵੇਖਦਿਆਂ ਦਿਨ ਬੀਤ ਰਹੇ ਸਨ ਅਤੇ ਗੋਪਾਲ ਦਾ ਪਿਆਰ ਜੋਰਾਂ ਵਿਚ ਹੋ ਰਿਹਾ ਸੀ।

ਪਰ ਇਹ ਕੀ...ਇਕ ਦਿਨ ਸ਼ੇਰੂ ਜਦ ਗੋਪਾਲ ਦੀ ਚਿਠੀ ਲਿਆਇਆ ਤਾਂ ਉਸ ਵਿਚੋਂ ਦੋ ਪਰਚੇ ਨਿਕਲੇ ! ਹੈਰਾਨੀ ਨਾਲ ਅਸਾਂ ਦੋਵੇਂ ਚਿਠੀਆਂ ਪੜ੍ਹੀਆਂ। ਇਕ ਚਿਠੀ 'ਬਾਰੀ ਵਾਲੀ' ਨੇ ਇਵੇਂ ਲਿਖੀ ਸੀ:-

ਸੜਕ ਉਤੇ ਫਿਰਨ ਵਾਲੇ ਪ੍ਰੀਤਮ ਜੀਉ !

ਬੜੇ ਦਿਨਾਂ ਤੋਂ ਮੈਂ ਤੁਹਾਡੇ ਗੀਤ ਸੁਣ ਕੇ ਖਿਚੀ ਜਾ ਰਹੀ ਹਾਂ ! ਅਜ ਤਾਈਂ ਮੈਂ ਧੀਰਜ ਤੋਂ ਕੰਮ ਲੀਤਾ ਪਰ ਹੁਣ ਸਹਾਰ ਨਹੀਂ ਸਕੀ, ਹੋਰ ! ਜੇ ਹੋ ਸਕੇ ਤਾਂ ਮਿਲਣ ਦਾ ਕੋਈ ਯਤਨ ਕਰੋ। ਮੇਰੇ ਪ੍ਰੀਤਮ ਜੀਓ ! ਤੁਹਾਨੂੰ ਵਿਆਕੁਲ ਵੇਖ ਕੇ ਮੈਨੂੰ ਬੜਾ ਦੁਖ ਹੁੰਦਾ ਹੈ।

ਤੁਹਾਡੀ-"ਬਾਰੀ ਵਾਲੀ"

ਗੋਪਾਲ ਨੇ ਆਪਣੀ ਪਤ੍ਰਕਾ ਵਿਚ ਇਵੇਂ ਲਿਖਿਆ ਸੀ।

ਪ੍ਰਾਨ ਪਿਆਰੀ.. ...!

ਕਲ੍ਹ ਸੰਧਿਆ ਵੇਲੇ, ਨਾਲ ਘਲੀ ਹੋਈ ਪਤ੍ਰਕਾ ਬਾਰੀ ਵਿਚੋਂ ਸੁਟੀ ਗਈ ਸੀ, ਪਹਿਲਾਂ ਤਾਂ ਮੈਂ ਸੋਚਿਆ ਕਿ ਸ਼ਾਇਦ ਤੁਸੀਂ ਹੀ, ਸ਼ੇਰੂ ਰਾਹੀਂ ਭੇਜਣ ਦੀ ਥਾਂ ਇਹ ਪਤਰਕਾ ਬਾਰੀ ਵਿਚੋਂ ਸੁਟ ਦਿਤੀ ਹੋਵੇਗੀ ਪਰ ਹਸਤ ਲੇਖਣੀ ਵੇਖ ਕੇ ਪਤਾ ਲਗਾ ਇਹ ਪਤਰਕਾ ਤੁਹਾਡੇ ਕੋਮਲ ਹੱਥਾਂ ਦਾ ਲਿਖਿਆ ਹੋਇਆ ਨਹੀਂ, ਹੈਰਾਨ ਹਾਂ..ਕੀ ਕਰਾਂ, ਕੁਛ ਵੀ ਹੋਵੇ, ਮੈਂ ਦੋਹਾਂ ਦਾ ਦਾਸ ਹਾਂ ਅਤੇ ਹਰ ਸੇਵਾ ਲਈ ਹਰ ਆਗਿਆ ਪਾਲਣ ਵਾਸਤੇ ਤਿਆਰ ਹਾਂ। ਉਤਰ ਜਲਦੀ ਘਲਣਾ, ਤਾਂ ਜੁ ਵਿਆਕੁਲਤਾ ਦੂਰ ਹੋਵੇ। ਤੁਹਾਡਾ ਦਾਸ:-

'ਕ੍ਰਿਸ਼ਨ ਗੋਪਾਲ'

ਹੈਰਾਨੀ ਵਾਲੀ ਗਲ ਸੀ। ਜਿਸ ਗਲ ਨੂੰ ਅਸੀਂ ਮਖੌਲ ਮਖੌਲ ਸਮਝ ਕੇ ਕਰ ਰਹੇ ਸਾਂ,ਉਹ ਅਸਲ ਹੁੰਦੀ ਜਾ ਰਹੀ ਸੀ। ਗੋਪਾਲ ਦੀਆਂ ਗੱਪਾਂ ਹੁਣ ਸੱਚੀਆਂ ਗਲਾਂ ਪ੍ਰਤੀਤ ਹੋਣ ਲਗ ਪਈਆਂ ਸਨ। ਸਾਫ ਸੀ ਕਿ 'ਬਾਰੀ-ਵਾਲੀ' ਨਿਰਮਲਾ ਜਾਂ ਸ਼ਾਂਤੀ ਵਿਚੋਂ ਕੋਈ ਹੋਵੇਗੀ। ਗੋਪਾਲ ਨੂੰ ਘਰ ਦੇ ਕੋਲ ਐਨਾ ਫਿਰਦਿਆਂ ਵੇਖਕੇ ਦੋਹਾਂ ਵਿਚੋਂ ਇਕ ਨੂੰ ਸਚ ਮੁਚ ਹੀ ਗੋਪਾਲ ਵਲ ਕੁਝ ਖਿਚ ਹੋ ਗਈ ਹੋਵੇਗੀ ਅਤੇ ਫੇਰ ਉਹੋ ਖਿਚ ਪਿਆਰ ਵਿਚ ਬਦਲ ਗਈ ਹੋਵੇਗੀ। ਹੁਣ ਤਾਂ ਸਾਡਾ ਹਾਸਾ ਸਾਨੂੰ ਹੀ ਮੁਲ ਚੁਕਾਉਣ ਲਈ ਆ ਜੁਟਿਆ। ਅਸੀਂ ਬੜੇ ਹੈਰਾਨ ਹੋ ਰਹੇ ਸਾਂ ਕਿ ਕੀ ਕਰੀਏ, ਅਤੇ ਆਪਣੇ ਗੋਪਾਲ ਨੂੰ ਕੀ ਉਤਰ ਦੇਵੀਏ। ਅਸੀਂ ਏਸੇ ਮੁਸ਼ਕਲ ਵਿਚ ਫੱਸੇ ਹੋਏ ਸੋਚ ਰਹੇ ਸਾਂ ਕਿ ਕੀ ਕਰੀਏ ਤੇ ਕੀ ਨਾ ਕਰੀਏ... ਕਿ ਇਵੇਂ ਹੀ ਇਕ ਦਿਨ ਬੀਤ ਗਿਆ ਅਤੇ ਦੂਜੇ ਦਿਨ ਸਵੇਰ ਸਾਰ ਹੀ ਗੋਪਾਲ ਘਾਬਰਿਆ ਹੋਇਆ, ਸਾਡੇ ਕੋਲ ਆਇਆ ਤੇ ਬੜੀ ਨਿੰਮ੍ਰਤਾ ਅਰ ਪਿਆਰ ਨਾਲ ਪੁਛਣ ਲਗਾ—"ਦੋਸਤ ਇਕ ਗਲ ਪੁਛਣ ਆਇਆ ਹਾਂ.. ਦਸੋਗੇ?"

ਕੇਸਰ ਨੇ ਉਤਰ ਦਿਤਾ—"ਹਾਂ ਗੋਪਾਲ, ਜੋ ਅਸੀਂ ਦੱਸ ਸਕਦੇ ਹਾਂ ਬੜੀ ਖੁਸ਼ੀ ਨਾਲ ਤੈਨੂੰ ਦੱਸਾਂਗੇ.. ਤੂੰ ਸਾਡਾ ਮਿਤ੍ਰ ਹੈਂ.. ਫੇਰ ਭਲਾ.."

ਗੋਪਾਲ ਬੋਲਿਆ—"ਪਹਿਲਾਂ ਬੱਚਨ ਦਿਓ, ਕਿ ਕਿਸੇ ਨਾਲ ਉਸ ਗਲ ਬਾਰੇ ਕੋਈ ਜ਼ਿਕਰ ਵੀ ਨਾ ਕਰੋਗੇ... ਤੁਸੀਂ ਗੁਸਾ ਨਾ ਕਰੋ, ਮੈਨੂੰ ਤੁਹਾਡੇ ਤੇ ਭਰੋਸਾ ਹੈ ਪਰ ਇਹ ਗਲ ਹੀ ਜ਼ਰਾ ਇਹੋ ਜਹੀ ਹੈ.....!"

ਅਸਾਂ ਦੋਹਾਂ ਨੇ ਬੱਚਨ ਵਿਤਾ ਕਿ ਕਿਸੇ ਨਾਲ ਕੋਈ ਗਲ ਨਾ ਕਰਾਂਗੇ। ਸੱਚ ਤਾਂ ਇਹ ਹੈ ਕਿ ਹੁਣ ਮੇਰੇ ਦਿਲ ਵਿਚ ਗੋਪਾਲ ਲਈ ਬੜੀ ਇਜ਼ਤ ਤੇ ਵਡਾ ਮਾਨ ਹੋ ਗਿਆ ਸੀ। ਜਿਸ ਚੀਜ਼ ਨੂੰ ਮੈਂ ਐਨਾ ਯਤਨ ਕਰਨ ਤੇ ਵੀ ਅੱਜ ਤਕ ਕਦੀ ਹਾਸਲ ਨਹੀਂ ਸਾਂ ਕਰ ਸਕਿਆ, ਗੋਪਾਲ ਐਨੇ ਸੌਖ ਨਾਲ ਹਾਸਲ ਕਰ ਸਕਦਾ ਹੈ, ਇਸੇ ਲਈ ਹੁਣ ਮੈਂ ਉਸ ਨੂੰ ਬੜਾ ਵਡਾ ਮਨੁਸ਼ ਸਮਝਦਾ ਸਾਂ।..ਹਾਂ ਤੇ ਸਾਡੇ ਬਚਨ ਦੇਣ ਤੇ ਉਸ ਨੇ ਹੌਲੀ ਜਹੀ ਪੁਛਿਆ—"ਸਾਹਮਣੇ ਘਰ ਵਿਚ ਕਿੰਨੀਆਂ ਇਸਤਰੀਆਂ ਰਹਿੰਦੀਆਂ ਹਨ?"

ਮੇਰੇ ਉਤਰ ਦੇਣ ਤੋਂ ਪਹਿਲਾਂ ਹੀ ਕੇਸਰ ਨੇ ਕਿਹਾ— "ਦੋ...ਇਕ ਸੇਠ ਹੋਰਾਂ ਦੀ ਪਤਨੀ 'ਨਿਰਮਲਾ' ਅਤੇ ਦੂਜੀ ਨਿਰਮਲਾ ਦੀ ਭਰਜਾਈ ਸ਼ਾਂਤੀ।"

ਗੋਪਾਲ ਨੇ ਉਸੇ ਤਰ੍ਹਾਂ ਹੀ ਹੌਲੀ ਜਹੀ ਕਿਹਾ— "ਕੇਸਰ! ਤੁਹਾਨੂੰ ਕੁਝ ਭੁਲੇਖਾ ਲਗਾ ਹੈ। ਮੇਰੇ ਖਿਆਲ ਵਿਚ ਉਸ ਘਰ ਵਿਚ ਜ਼ਰੂਰ ਹੀ ਤਿੰਨ ਇਸਤ੍ਰੀਆਂ ਹਨ।"

ਅਸ਼ਾਂ ਉਸ ਨੂੰ ਯਕੀਨ ਦਵਾਇਆ ਕਿ ਉਸ ਘਰ ਵਿਚ ਕੇਵਲ ਦੋ ਇਸਤਰੀਆਂ ਰਹਿੰਦੀਆਂ ਹਨ। ਨੌਕਰਾਂ ਤੋਂ ਇਲਾਵਾ ਉਸ ਘਰ ਦਾ ਤੀਜਾ ਨਿਵਾਸੀ ਆਪ ਸੇਠ ਛਾਂਗਾ ਮਲ ਹੈ...ਅਤੇ ਉਸ ਨੂੰ ਕਿਸੇ ਤਰ੍ਹਾਂ ਵੀ ਇਸਤ੍ਰੀ ਨਹੀਂ ਕਿਹਾ ਜਾ ਸਕਦਾ।"

ਰੁਕ ਰੁਕ ਕੇ ਗੋਪਾਲ ਨੇ ਆਪਣੇ ਖੀਸੇ ਵਿਚੋਂ ਤਿੰਨ ਚਿੱਠੀਆਂ ਕਢੀਆਂ ਅਤੇ ਸਾਡੇ ਸਾਹਮਣੇ ਮੇਜ਼ ਉਤੇ ਰਖ ਦਿਤੀਆਂ। ਇਕ ਤਾਂ ਮੇਰੇ ਹਥ ਦੀਆਂ ਲਿਖੀਆਂ ਹੋਈਆਂ

ਚਿਠੀਆਂ ਵਿਚੋਂ ਇਕ ਸੀ, ਦੂਜੀ ਚਿਠੀ 'ਬਾਰੀ-ਵਾਲੀ' ਦੀ ਸੀ, ਜਿਸ ਵਿਚ ਉਸ ਨੇ ਫੇਰ ਆਪਣੀ ਵਿਆਕੁਲਤਾ ਪ੍ਰਗਟ ਕੀਤੀ ਸੀ। ਤੀਜੀ ਚਿਠੀ ਦੀ ਲੇਖਣੀ ਦੋਹਾਂ ਨਾਲੋਂ ਵਖਰੀ ਸੀ। ਇਹ ਚਿਠੀ ਵੀ ਬਾਰੀ ਵਿਚੋਂ ਹੀ ਸੁਟੀ ਗਈ ਸੀ, ਏਸ ਵਿਚ ਲਿਖਿਆ ਸੀ:–

"ਘਰ ਦੇ ਆਸੇ ਪਾਸੇ ਫੇਰੇ ਪਾਉਣ ਵਾਲੇ ਸੁਹੱਪਣ ! ਮੈਂ ਇਕ ਬਾਲ-ਵਿਧਵਾ ਹਾਂ। ਕਈਆਂ ਦਿਨਾਂ ਤੋਂ ਚਾਹੁੰਦੀ ਸਾਂ ਕਿ ਤੈਨੂੰ ਆਪਣੇ ਟੁਟੇ ਹੋਏ ਦਿਲ ਦਾ ਹਾਲ ਸੁਣਾਵਾਂ ਪਰ ਫੇਰ ਬਦਨਾਮੀ ਦਾ ਡਰ ਮੇਰੇ ਦਿਲ ਦੇ ਟੋਟਿਆਂ ਨੂੰ ਜੁੜਨ ਨਹੀਂ ਦੇਂਦਾ ਸੀ, ਮਗਰ ਹੁਣ ਮੈਨੂੰ ਵਿਸ਼ਵਾਸ਼ ਹੋ ਗਿਆ ਹੈ ਕਿ ਤੂੰ.. ਹਾਂ ਮੇਰੇ ਪਿਆਰੇ ਕੇਵਲ ਤੂੰ ਮੇਰੇ ਮੋਏ ਹੋਏ ਜੀਵਨ ਵਿਚ ਨਵੀਂ ਜਾਨ ਪਾ ਸਕਦਾ ਹੈਂ, ਮੈਂ ਆਪਣਾ ਹਿਰਦਾ ਤੈਨੂੰ ਦੇ ਚੁਕੀ ਹਾਂ, ਜੇ ਤੇਰੇ ਦਿਲ ਵਿਚ ਜ਼ਰਾ ਵੀ ਦਯਾ ਹੈ ਤਾਂ ਏਸ ਟੁਟੇ ਹੋਏ ਦਿਲ ਨੂੰ ਹੋਰ ਨਾ ਤੋੜੀਂ, ਮੇਰੀ ਆਸ ! ਪਤ੍ਰਕਾ ਦਾ ਉਤਰ, ਸਾਡੇ ਘਰ ਦੇ ਬੂਹੇ ਦੇ ਥਲੇ, ਕਲ ਸੰਧਿਆ ਵੇਲੇ, ਸੱਤ ਵਜੇ ਖਿਸਕਾ ਦੇਣਾ, ਅੰਦਰ ਵਲ, ਮੈਂ ਉਡੀਕਾਂਗੀ।"

ਤੇਰੀ..."ਸ਼ਾਂਤੀ"

ਸਾਨੂੰ ਤਾਂ ਪਤਾ ਲਗ ਗਿਆ ਕਿ ਤਿੰਨੇ ਚਿਠੀਆਂ ਕਿਸ ਕਿਸ ਦੀਆਂ ਹਨ। ਕਿੰਨੀ ਹੈਰਾਨ ਕਰਨ ਵਾਲੀ ਘਟਨਾ ਸੀ। ਨਿਰਮਲਾ ਤੇ ਸ਼ਾਂਤੀ ਦੋਵੇਂ ਗੋਪਾਲ ਨੂੰ ਪ੍ਰੇਮ ਕਰਨ ਲਗ ਗਈਆਂ ਸਨ। ਦੋਸ਼ ਦੋਹਾਂ ਦਾ ਨਹੀਂ ਸੀ। ਸਮਾਜ ਨੇ ਉਨ੍ਹਾਂ ਨਾਲ ਧ੍ਰੋਹ ਕਮਾਇਆ ਹੋਇਆ ਸੀ।

ਗੋਪਾਲ ਹੈਰਾਨ ਸੀ ਕਿ ਇਕ ਦੰਮ ਪਿਆਰ ਦੀ ਇ ਜਵਾਰ-ਭਾਟਾ ਕਿਥੋਂ ਆ ਗਈ।

ਕਿਉਂਕਿ ਖਾਸ ਕਰਕੇ ਮੈਨੂੰ ਹੁਣ ਉਸ ਕੋਲੋਂ ਸ਼ਰ ਜਹੀ ਪ੍ਰਤੀਤ ਹੋ ਰਹੀ ਸੀ ...ਏਸ ਲਈ ਮੈਂ ਜੇਬ ਵਿਚੋਂ ਉ ਦਾ ਘਲਿਆ ਹੋਇਆ ਪੈਨ ਕਢ ਕੇ ਉਸ ਨੂੰ ਦੇਂਦਿਆ ਹੋਇਆਂ ਕਿਹਾ-"ਤੀਜੀ ਚਿਠੀ ਏਸ ਪੈਨ ਨਾਲ ਮੇਰੀ ਲਿ ਹੋਈ ਹੈ ਪਰ ਗੋਪਾਲ ਸਾਨੂੰ ਮੁਆਫ ਕਰ ਦੇਵੀਂ ਅਤੇ ਦੋਸ ਮੈਂ ਕਲ ਜਾ ਰਿਹਾ ਹਾਂ ਆਪਣੇ ਸ਼ਹਿਰ ਕਿਉਂਕਿ ਪਰ ਸਾਡਾ ਨਤੀਜਾ ਨਿਕਲਣ ਵਾਲਾ ਹੈ, ਪਰ ਸਾਨੂੰ ਭੁਲਾ ਦੇਵੀਂ ਅਤੇ ਆਪਣੀਆਂ ਪ੍ਰੇਮਕਾਵਾਂ ਦੀ ਅਗਲੀ ਵਾਰਤਾ ਲਿਖੀਂ ਜ਼ਰੂਰ ਅਤੇ ਉਸ ਤੋਂ ਪਿਛੋਂ ਅਜ ਤਕ ਮੈਂ ਗੋਪ ਦੀ ਚਿਠੀ, ਉਸ ਦੀ ਅਗਲੀ ਪ੍ਰੇਮ-ਵਾਰਤਾ ਪੜ੍ਹਨ ਨ ਉਡੀਕ ਰਿਹਾ ਹਾਂ, ਪਰ ਅਜੇ ਤਕ ਪਹੁੰਚੀ ਨਹੀਂ। ਸ਼ਾ ਉਹ ਕਦੀ ਪਿਛਲੇ ਗੁੱਸੇ ਨੂੰ ਭੁਲਾ ਕੇ ਘਲ ਦੇਵੇ ਪੜ੍ਹਕਾ...ਪਰ ਆਸ ਨਹੀਂ।



## ਅਜ ਦਾ ਪਿਆਰ—

ਪਿਆਰ ਦੀਆਂ ਕਹਾਣੀਆਂ ਤੁਸੀਂ ਕਈ ਪੜ੍ਹੀਆਂ ਹੋਣਗੀਆਂ ਪਰ 'ਪ੍ਰੇਮ' ਜੀ ਦੀ ਰਚਿਤ ਇਹ ਪੁਸਤਕ ਇਕ ਆਪਣੇ ਢੰਗ ਦੀ ਅਨੋਖੀ ਪੁਸਤਕ ਹੈ। ਏਸ ਪੁਸਤਕ ਨੂੰ ਪੜ੍ਹਨ ਵਾਲੇ ਚਾਰ ਚਾਰ ਪੰਜ ਪੰਜ ਵਾਰੀ ਪੜ੍ਹ ਕੇ ਵੀ ਰਜੇ ਨਹੀਂ; "ਅੱਜ ਕਲ ਪ੍ਰੇਮ ਪ੍ਰੇਮ ਲਈ ਨਹੀਂ, ਸਗੋਂ ਸਮਾਂ ਕਟਣ ਲਈ ਹੁੰਦਾ ਹੈ" ਇਹ ਕਥਨੀ ਏਸ ਪੁਸਤਕ ਦੀ ਇਕ ਨਾਇਕਾ ਦੀ ਕਹੀ ਹੋਈ ਹੈ। ਏਹ ਸਾਰਾ ਨਾਵਲ ਚਿਠੀਆਂ ਹੀ ਚਿਠੀਆਂ ਵਿਚ ਪੂਰਾ ਕੀਤਾ ਗਿਆ ਹੈ। ਕੇਵਲ ਪਤਰਕਾਵਾਂ ਵਿਚ ਹੀ ਸਾਰਾ ਨਾਵਲ ਏਸ ਢੰਗ ਨਾਲ ਸਵਾਦਲਾ ਅਤੇ ਸਿਖਿਆਦਾਇਕ ਲਿਖਿਆ ਹੈ ਕਿ ਇਕ ਵਾਰੀ ਪੜ੍ਹਨਾ ਸ਼ੁਰੂ ਕਰੋ ਤਾਂ ਖਤਮ ਕਰਨ ਤੋਂ ਪਹਿਲਾਂ ਤੁਸੀਂ ਸਾਰੇ ਕੰਮ ਕਰਨੇ ਭੁਲ ਜਾਵੋਗੇ। ਜੋਗਿੰਦਰ ਇਕ ਸ਼ਾਂ[illegible] ਪ੍ਰਤਿਮਾ ਹੈ, ਉਹ ਸੁੰਦਰ ਪ੍ਰੀਤਮ ਨੂੰ ਪਿਆਰ ਕਰਨ ਲਗ ਪੈਂਦੀ [illegible] ਸਮਾਜ ਉਸ ਨੂੰ ਸਵੀਕਾਰ ਨਹੀਂ ਕਰੇਗਾ, ਏਸ ਲਈ ਉਹ [illegible] ਪ੍ਰੀਤਮ ਨੂੰ ਭੁਲ ਭੁਲੇਖੇ ਵੀਰ ਕਹਿ ਲੈਂਦੀ ਹੈ ਅਤੇ ਫੇਰ ਬਹਾਨੇ [illegible] ਹੈ ਕਿ ਇਵੇਂ ਕਿਵੇਂ ਵੀਰ ਮੈਂ ਨਾ ਕਿਹਾ ਹੁੰਦਾ। ਪ੍ਰੀਤਮ ਵੀ [illegible] ਸਾਂਵਲੀ ਕੁੜੀ ਨੂੰ ਹੀ ਪਿਆਰ ਕਰਦਾ ਹੈ ਪਰ ਦੋਹਾਂ ਦਾ ਪਿਆਰ [illegible] ਤੇ ਵੀ ਉਹ ਇਕ ਨਹੀਂ ਹੋ ਸਕੇ......ਕਿਉਂ? ਇਹੋ ਤਾਂ ਪੜ੍ਹਨ ਵਾਲ[illegible] ਗਲ! ਪਤੀ ਨੌਕਰੀ ਤੇ ਜਾਂਦਾ ਰਹੇ ਅਤੇ ਪਤਨੀ ਘਰ ਰੋਟੀ ਪਕਾਂਦੀ ਰਹੇ। ਕਦੀ ਰੁਸ ਜਾਵੇ ਅਤੇ ਕਦੀ ਹੱਸ ਪਵੇ। ਹਾਰ ਸ਼ਿੰਗਾਰ ਕਰੇ ਅਤੇ ਕਦੀ ਗੁਸੇ ਹੋ ਕੇ ਸੌਂ ਜਾਵੇ ਅਤੇ ਇਹ ਸਮਝ ਲਵੇ ਕਿ ਇਹੋ ਜੀਵਨ ਹੈ ਤਾਂ ਉਹ ਜੋੜਾ ਮੰਗਵਾ ਕੇ ਪੜ੍ਹੇ, ਇਹ ਪੁਸਤਕ 'ਅੱਜ ਦਾ ਪਿਆਰ' ਫੇਰ ਉਸ ਜੋੜੇ ਦਾ ਹੋਵੇਗਾ ਅਸਲੀ ਵਿਵਾਹ ਅਤੇ ਉਨ੍ਹਾਂ ਦੋਹਾਂ ਦਾ ਹੋਵੇਗਾ ਪਿਆਰ ਸੱਚਾ। ਜ਼ਰੂਰ ਪੜ੍ਹੋ। ਮੁਲ ੩) ਤੁਹਾਡੇ ਸ਼ਹਿਰ ਦੇ ਪੁਸਤਕਾਂ ਵਾਲਿਆਂ ਕੋਲੋਂ ਜੇ ਨਾ ਮਿਲੇ ਤਾਂ ਸਾਥੋਂ ਮੰਗਵਾਓ।

ਮੰਗਾਉਣ ਦਾ ਪਤਾ:—

**ਪ੍ਰੇਮ ਪੁਸਤਕ ਭੰਡਾਰ 589 ਨਕਾਸ਼ਾਂ ਸਟ੍ਰੀਟ**

ਪ੍ਰਤਾਪ ਬਜ਼ਾਰ ਅੰਮ੍ਰਿਤਸਰ